ਨਹਿਰੂ ਬਾਲ ਪੁਸਤਕਾਲਾ

# ਮਹਾਂਭਾਰਤ


ਕੇ. ਕੁਟੁੰਭ ਰਾਏ

ਅਨੁਵਾਦਕ

ਸਿੱਧੂ ਦਮਦਮੀ

ਚਿਤਰਕਾਰ

ਹੇਮਲਤਾ ਆਜਨੇਯਲੁ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਮਹਾਂਭਾਰਤ

ਮਹਾਂਭਾਰਤ ਵੇਦ ਵਿਆਸ ਨੇ ਲਿਖੀ ਸੀ। ਉਸ ਦਾ ਅਸਲੀ ਨਾਮ ਸੀ ਕ੍ਰਿਸ਼ਨ ਦ੍ਵੈਪਾਇਨ। ਇਹ ਕਥਾ ਅਠਾਰਾਂ ਕਾਂਡਾਂ ਵਿਚ ਲਿਖੀ ਹੈ।

ਭਰਤ ਵੰਸ਼ ਵਿਚ ਸ਼ਾਂਤਨੂੰ ਨਾਂ ਦਾ ਇਕ ਬੜਾ ਪ੍ਰਤਾਪੀ ਰਾਜਾ ਸੀ। ਇਕ ਦਿਨ ਗੰਗਾ ਦੇ ਕਿਨਾਰੇ ਸ਼ਿਕਾਰ ਖੇਡਦਿਆਂ ਉਸ ਨੂੰ ਗੰਗਾ ਦੇਵੀ ਨਜ਼ਰ ਆਈ। ਸ਼ਾਂਤਨੂੰ ਨੇ ਉਸ ਨਾਲ ਵਿਆਹ ਕਰਨਾ ਚਾਹਿਆ। ਗੰਗਾ ਨੇ ਇਹ ਸਵੀਕਾਰ ਕਰ ਲਿਆ।

ਸ਼ਾਂਤਨੂੰ ਤੋਂ ਗੰਗਾ ਨੂੰ ਇਕ ਪਿਛੋਂ ਇਕ ਕਰਕੇ ਸੱਤ ਪੁੱਤਰ ਹੋਏ। ਪਰ ਗੰਗਾ ਦੇਵੀ ਨੇ ਉਨ੍ਹਾਂ ਸਾਰਿਆਂ ਨੂੰ ਨਦੀ ਵਿਚ ਰੋੜ੍ਹ ਦਿਤਾ। ਪਿਛੋਂ ਜਦੋਂ ਉਸ ਨੇ ਅੱਠਵਾਂ ਪੁੱਤਰ ਜੰਮਿਆਂ ਤਾਂ ਸ਼ਾਂਤਨੂੰ ਨੇ ਕਿਹਾ ਕਿ ਉਹ ਉਸ ਨੂੰ ਨਦੀ ਵਿਚ ਨਾ ਸੁਟੇ। ਗੰਗਾ ਨੇ ਆਪਣਾ ਵਿਆਹ ਰੱਦ ਕਰ ਦਿਤਾ ਪਰ ਵਚਨ ਦਿਤਾ ਕਿ ਉਹ ਆਪ ਬੱਚੇ ਨੂੰ ਪਾਲੇ-ਪੋਸੇਗੀ ਤੇ ਵੱਡਾ ਕਰਕੇ ਸ਼ਾਂਤਨੂੰ ਨੂੰ ਮੋੜ ਦੇਵੇਗੀ।

ਇਸ ਬੱਚੇ ਦਾ ਨ੍ਹਾਂ ਸੀ ਦੇਵਵਰਿਤ। ਗੰਗਾ ਨੇ ਹੀ ਉਸ ਨੂੰ ਪਾਲ-ਪੋਸ ਕੇ ਵੱਡਾ ਕੀਤਾ। ਵੇਦ ਪੜ੍ਹਾਏ, ਵਸ਼ਿਸ਼ਟ ਤੋਂ ਧਾਰਮਿਕ ਵਿਦਿਆ ਅਤੇ ਪਰਸ਼ੂਰਾਮ ਤੋਂ ਧਨੁੱਸ਼-ਵਿਦਿਆ ਸਿਖਾਈ ਅਤੇ ਉਸ ਦੇ ਜੁਆਨ ਹੁੰਦਿਆਂ ਹੀ ਦੇਵਵਰਿਤ ਸ਼ਾਂਤਨੂੰ ਨੂੰ ਸੌਂਪ ਕੇ ਆਪ ਵਾਪਸ ਚਲੀ ਗਈ। ਸ਼ਾਂਤਨੂੰ ਨੇ ਆਪਣੇ ਪੁੱਤਰ ਨੂੰ ਰਾਜਕੁਮਾਰ ਬਣਾਇਆ।

ਚਾਰ ਸਾਲ ਪਿਛੋਂ ਇਕ ਦਿਨ ਜਮਨਾ-ਕਿਨਾਰੇ ਸ਼ਾਤਨੂੰ ਸ਼ਿਕਾਰ ਖੇਡ ਰਿਹਾ ਸੀ। ਉਹਨੂੰ ਨਦੀ ਵਿਚ ਬੇੜੀ ਚਲਾ ਰਹੀ ਇਕ ਬਹੁਤ ਸੁੰਦਰ ਕੁੜੀ ਦਿਸੀ। ਇਹ ਕੁੜੀ ਦਾਸਰਾਜ ਦੀ ਪੁੱਤਰੀ ਸੱਤਿਆਵਤੀ ਸੀ।

ਸ਼ਾਂਤਨੂੰ ਨੇ ਦਾਸਰਾਜ ਕੋਲ ਜਾ ਕੇ ਉਸ ਦੀ ਧੀ ਨਾਲ ਵਿਆਹ ਕਰਨ ਦੀ ਗੱਲ ਆਖੀ।

ਦਾਸਰਾਜ ਨੇ ਉੱਤਰ ਦਿਤਾ, "ਆਪਣੀ ਧੀ ਦਾ ਵਿਆਹ ਤੁਹਾਡੇ ਨਾਲ ਕਰ ਸਕਾਂ, ਇਸ ਤੋਂ ਵਧ ਮੈਨੂੰ ਹੋਰ ਕੀ ਚਾਹੀਦਾ ਹੈ ਪਰ ਤੁਹਾਥੋਂ ਜੋ ਪੁੱਤਰ ਇਸ ਦੇ ਪੈਦਾ ਹੋਵੇਗਾ ਉਹ ਹੀ ਤੁਹਾਡਾ ਵਾਰਸ ਹੋਵੇਗਾ। ਜੇਕਰ ਇਹ ਸ਼ਰਤ ਸਵੀਕਾਰ ਹੈ ਤਾਂ ਮੈਂ ਤੁਹਾਡਾ ਦੋਵਾਂ ਦਾ ਵਿਆਹ ਕਰ ਸਕਦਾ ਹਾਂ।

ਦੇਵਵਰਿਤ ਦੇ ਹੁੰਦਿਆਂ ਕੋਈ ਹੋਰ ਉਸ ਦਾ ਵਾਰਸ ਬਣੇ, ਇਹ ਗੱਲ ਸ਼ਾਂਤਨੂੰ ਦੇ ਮਨ ਨੂੰ ਚੰਗੀ ਨਾ ਲੱਗੀ ਅਤੇ ਉਹ ਨਿਰਾਸ਼ ਹੋ ਕੇ ਮੁੜ ਆਇਆ।

ਦੇਵਵਰਿਤ ਨੂੰ ਜਦੋਂ ਇਸ ਗੱਲ ਦਾ ਪਤਾ ਲਗਾ ਤਾਂ ਆਪਣੇ ਪਿਤਾ ਦੀ ਇੱਛਾ ਪੂਰੀ ਕਰਨ ਦੇ ਇਰਾਦੇ ਨਾਲ ਉਹ ਦਾਸਰਾਜ ਕੋਲ ਗਿਆ। ਦੇਵਵਰਿਤ ਨੇ ਕਿਹਾ, "ਤੁਸੀਂ ਆਪਣੀ ਧੀ ਦਾ ਵਿਆਹ ਮੇਰੇ ਪਿਤਾ ਨਾਲ ਕਰ ਦੇਵੋ। ਮੈਨੂੰ ਰਾਜ ਦੀ ਕੋਈ ਲੋੜ ਨਹੀਂ।"

ਇਹ ਸੁਣ ਕੇ ਦਾਸਰਾਜ ਨੇ ਕਿਹਾ, "ਤੂੰ ਧਰਮਾਤਮਾ ਹੈ ਇਸੇ ਲਈ ਇੰਜ ਕਹਿ ਸਕਿਆ ਹੈਂ। ਤੇਰੇ ਪੁੱਤਰ ਵੀ ਤੇਰੇ ਵਰਗੇ ਹੀ ਹੋਣਗੇ, ਇਹ ਕੌਣ ਕਹਿ ਸਕਦਾ ਹੈ ?"

ਦੇਵਵਰਿਤ ਬੋਲਿਆ, "ਮੈਂ ਵਿਆਹ ਹੀ ਨਹੀਂ ਕਰਾਂਗਾ।" ਏਨੇ ਭੀਸ਼ਮ (ਸਖ਼ਤ) ਪ੍ਰਣ ਕਰਨ ਕਰਕੇ ਹੀ ਦੇਵਵਰਿਤ ਦਾ ਨਾਂ 'ਭੀਸ਼ਮ' ਪੈ ਗਿਆ।

ਸ਼ਾਂਤਨੂੰ ਨੇ ਸੱਤਿਆਵਤੀ ਨਾਲ ਵਿਆਹ ਕੀਤਾ। ਉਨ੍ਹਾਂ ਦੇ ਚਿਤਰਾਂਗਦ ਤੇ ਵਚਿੱਤਰਵੀਰਯ ਨਾਂ ਦੇ ਦੋ ਪੁੱਤਰ ਪੈਦਾ ਹੋਏ। ਇਹ ਬੱਚੇ ਅਜੇ ਬਹੁਤ ਨਿੱਕੇ ਸਨ ਕਿ ਸ਼ਾਂਤਨੂੰ ਦੀ ਮੌਤ ਹੋ ਗਈ।

ਪਿਤਾ ਦਾ ਅੰਤਮ ਸੰਸਕਾਰ ਕਰਨ ਪਿਛੋਂ ਭੀਸ਼ਮ ਨੇ ਚਿਤਰਾਂਗਦ ਨੂੰ ਰਾਜਤਿਲਕ ਕੀਤਾ। ਚਿਤਰਾਂਗਦ ਘੁਮੰਡੀ ਸੀ। ਕੀ ਦੇਵਤਾ, ਕੀ ਦਾਨਵ, ਕੀ ਮਨੁੱਖ, ਕੀ ਗੰਧਰਵ—ਉਹ ਕਿਸੇ ਦੀ ਵੀ ਪ੍ਰਵਾਹ ਨਹੀਂ ਸੀ ਕਰਦਾ। ਇਕ ਗੰਧਰਵ ਨਾਲ ਯੁੱਧ ਕਰਦਿਆਂ ਉਹ ਮਾਰਿਆ ਗਿਆ।

ਤਦ ਭੀਸ਼ਮ ਨੇ ਆਪਣੇ ਛੋਟੇ ਭਰਾ ਵਚਿੱਤਰਵੀਰਯ ਨੂੰ ਗੱਦੀ ਤੇ ਬਿਠਾਇਆ। ਜੁਆਨ ਹੋਣ ਤੇ ਭੀਸ਼ਮ ਨੇ ਉਸ ਦੇ ਵਿਆਹ ਦੀ ਗੱਲ ਤੋਰੀ।

ਇਸ ਵੇਲੇ ਕਾਸ਼ੀ ਦੇ ਰਾਜੇ ਨੇ ਆਪਣੀਆਂ ਤਿੰਨ ਧੀਆਂ—ਅੰਬਾ, ਅੰਬਿਕਾ ਤੇ ਅੰਬਾਲਿਕਾ—ਦੇ ਵਿਆਹ ਲਈ ਸੁਯੰਬਰ ਦਾ ਐਲਾਨ ਕਰ ਦਿਤਾ।

ਸੁਯੰਬਰ ਵਿਚ ਜਾ ਕੇ ਭੀਸ਼ਮ ਨੇ ਰਾਜੇ ਦੀਆਂ ਤਿੰਨੇ ਧੀਆਂ ਨੂੰ ਨਾਲ ਲੈ ਲਿਆ। ਮੁਕਾਬਲਾ ਕਰਨ ਵਾਲੇ ਸਾਰੇ ਰਾਜਿਆਂ ਨੂੰ ਇਕੱਲਿਆਂ ਸਾਹਮਣਾ ਕਰਕੇ ਹਰਾ ਦਿਤਾ। ਪਰ ਜਦੋਂ ਭੀਸ਼ਮ ਨੂੰ ਪਤਾ ਲੱਗਾ ਕਿ ਅੰਬਾ ਪਹਿਲਾਂ ਹੀ ਸ਼ਾਲਵ ਨਾਮੀਂ ਵਿਅਕਤੀ ਨੂੰ ਅਪਣਾ ਚੁੱਕੀ ਸੀ, ਤਾਂ ਉਸ ਨੇ

ਉਸ ਨੂੰ ਸ਼ਾਲਵ ਕੋਲ ਭੇਜ ਦਿਤਾ। ਪਰ ਸ਼ਾਲਵ ਨੇ ਅੰਬਾ ਨੂੰ ਸਵੀਕਾਰ ਨਾ ਕੀਤਾ। ਅਗਲੇ ਜਨਮ ਵਿਚ ਉਹਦੇ ਹੱਥੋਂ ਹੀ ਭੀਸ਼ਮ ਦੀ ਮੌਤ ਹੋਣ ਦੀ ਕਾਮਨਾ ਕਰਦਿਆਂ ਅੰਬਾ ਨੇ ਤਪੱਸਿਆ ਸ਼ੁਰੂ ਕਰ ਦਿਤੀ।

ਅੰਬਿਕਾ ਤੇ ਅੰਬਾਲਿਕਾ ਦਾ ਵਿਆਹ ਵਚਿੱਤਰਵੀਰਯ ਨਾਲ ਹੋ ਗਿਆ। ਪ੍ਰੰਤੂ ਖੈਅ ਦੇ ਰੋਗ ਕਾਰਨ ਛੋਟੀ ਉਮਰੇ ਹੀ ਵਚਿੱਤਰਵੀਰਯ ਦੀ ਮੌਤ ਹੋ ਗਈ।

ਅੰਬਿਕਾ ਨੇ ਧਰਿਤਰਾਸ਼ਟਰ ਅਤੇ ਅੰਬਾਲਿਕਾ ਨੇ ਪਾਂਡੂ ਨਾਂ ਦੇ ਪੁੱਤਰਾਂ ਨੂੰ ਜਨਮ ਦਿਤਾ।

ਧਰਿਤਰਾਸ਼ਟਰ ਜਮਾਂਦਰੂ ਅੰਨ੍ਹਾਂ ਸੀ। ਭੀਸ਼ਮ ਨੇ ਪਾਂਡੂ ਤੇ ਧਰਿਤਰਾਸ਼ਟਰ ਨੂੰ ਪਾਲ-ਪੋਸ ਕੇ ਸਿਖਿਆ ਦਿਤੀ ਅਤੇ ਰਾਜ ਚਲਾਉਣ ਦੇ ਸਾਰੇ ਤਰੀਕੇ ਸਿਖਾਏ।

ਗੰਧਾਰ ਦੇਸ਼ ਦੇ ਰਾਜੇ ਸੁਬਲ ਦੇ ਪੁੱਤਰ ਦਾ ਨਾਂ ਸੀ ਸ਼ਕੁਨਿ ਅਤੇ ਧੀ ਦਾ ਨਾਂ ਗੰਧਾਰੀ। ਸੌ ਪੁੱਤਾਂ ਦੀ ਮਾਂ ਬਣਨ ਦਾ ਵਰ ਗੰਧਾਰੀ ਨੇ ਸ਼ਿਵ ਤੋਂ ਪ੍ਰਾਪਤ ਕੀਤਾ ਸੀ। ਭੀਸ਼ਮ ਨੇ ਸੋਚਿਆ ਜੇ ਗੰਧਾਰੀ ਦਾ ਵਿਆਹ ਧਰਿਤਰਾਸ਼ਟਰ ਨਾਲ ਹੋ ਜਾਏ ਤਾਂ ਵੰਸ਼ ਵਿਚ ਵਾਧਾ ਹੋਵੇਗਾ। ਭੀਸ਼ਮ ਨੇ ਇਸ ਲਈ ਯਤਨ ਕਰਨੇ ਸ਼ੁਰੂ ਕੀਤੇ। ਧਰਿਤਰਾਸ਼ਟਰ ਨਾਲ ਗੰਧਾਰੀ ਦਾ ਵਿਆਹ ਕਰਨ ਲਈ ਸੁਬਲ ਮੰਨ ਗਿਆ।

ਪਤੀ ਦੇ ਅੰਨ੍ਹਾ ਹੋਣ ਦਾ ਪਤਾ ਲੱਗਣ ਤੇ ਗੰਧਾਰੀ ਨੇ ਆਪਣੀਆਂ ਅੱਖਾਂ ਤੇ ਪੱਟੀ ਬੰਨ੍ਹ ਲਈ ਅਤੇ ਅੱਖਾਂ ਹੋਣ ਤੇ ਵੀ ਨੇਤਰਹੀਣ ਬਣ ਕੇ ਧਰਿਤਰਾਸ਼ਟਰ ਦੀ ਪਤਨੀ ਬਣੀ।

ਕ੍ਰਿਸ਼ਨ ਦੇ ਪਿਤਾ ਵਾਸੁਦੇਵ ਦੀ ਇਕ ਭੈਣ ਸੀ ਪ੍ਰਥਾ। ਰਾਜਾ ਕੁੰਤੀਭੋਜ ਦੀ ਕੋਈ ਸੰਤਾਨ ਨਹੀਂ ਸੀ। ਇਸ ਲਈ ਉਸ ਨੇ ਪ੍ਰਥਾ ਨੂੰ ਗੋਦ ਲੈ ਲਿਆ। ਕੁੰਤੀਭੋਜ ਦੀ ਧੀ ਬਣਨ ਕਰਕੇ ਉਸ ਦਾ ਨਾਂ ਕੁੰਤੀ ਪੈ ਗਿਆ।

ਦੁਰਵਾਸਾ ਰਿਸ਼ੀ ਇਕ ਵੇਰ ਕੁੰਤੀਭੋਜ ਦੇ ਘਰ ਮਹਿਮਾਨ ਬਣ ਕੇ ਆਏ। ਕੁੰਤੀ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਨ੍ਹਾਂ ਨੇ ਕੁੰਤੀ ਨੂੰ ਇਕ ਮੰਤਰ ਦਿੱਤਾ ਕਿ ਜਦੋਂ ਵੀ ਕਿਸੇ ਦੇਵਤਾ ਦਾ ਧਿਆਨ ਧਰ ਕੇ ਉਹ ਇਹ ਮੰਤਰ ਪੜ੍ਹੇਗੀ ਤਾਂ ਉਹੀ ਦੇਵਤਾ ਉਹਦੇ ਸਾਹਵੇਂ ਪ੍ਰਗਟ ਹੋ ਜਾਏਗਾ।

ਮੰਤਰ ਦਾ ਅਸਰ ਜਾਚਣ ਲਈ ਇਕ ਦਿਨ ਸੂਰਜ ਚੜ੍ਹਨ ਸਮੇਂ ਚੜ੍ਹਦੇ ਸੂਰਜ ਦਾ ਧਿਆਨ ਧਰਕੇ ਕੁੰਤੀ ਨੇ ਉਹ ਮੰਤਰ ਪੜ੍ਹਿਆ। ਤੁਰੰਤ ਉਹਦੇ ਸਾਹਵੇ ਸੂਰਜ ਦੇਵਤਾ ਪ੍ਰਗਟ ਹੋ ਗਏ। ਸੂਰਜ ਨਾਲ ਕੀਤੇ ਮਿਲਾਪ ਤੋਂ ਕੁੰਤੀ ਨੂੰ ਇਕ ਪੁੱਤਰ ਪੈਦਾ ਹੋਇਆ—ਜਨਮ ਤੋਂ ਹੀ ਜਿਸ ਦੇ ਸਰੀਰ ਤੇ ਕਵਚ ਅਤੇ ਕੰਨਾਂ ਵਿਚ ਕੁੰਡਲ ਸਨ।

ਇਹ ਬੱਚਾ ਕੁਆਰੀ ਕੁੰਤੀ ਦਾ ਪੁੱਤਰ ਹੈ, ਇਹ ਜਾਣ ਕੇ ਲੋਕ ਪਤਾ ਨਹੀਂ ਕੀ ਕੀ ਕਹਿਣ, ਇਸ

ਡਰੋਂ ਕੁੰਤੀ ਨੇ ਉਸ ਬੱਚੇ ਨੂੰ ਇਕ ਸੰਦੂਕ ਵਿਚ ਪਾ ਕੇ ਨਦੀ ਵਿਚ ਰੋੜ੍ਹ ਦਿੱਤਾ। ਉਹ ਬੱਚਾ ਇਕ ਮਲਾਹ ਦੇ ਹੱਥ ਲੱਗ ਗਿਆ ਅਤੇ ਉਹਦੇ ਘਰ ਕਰਣ ਦੇ ਨਾਂ ਨਾਲ ਪਲਣ ਲੱਗਾ।

ਇਸ ਘਟਨਾ ਪਿਛੋਂ ਮਹਾਰਾਜ ਪਾਂਡੂ ਨੇ ਕੁੰਤੀ ਨਾਲ ਵਿਆਹ ਕੀਤਾ। ਮਦਰ ਦੇਸ਼ ਦੇ ਰਾਜੇ ਦੀ ਧੀ ਮਾਦਰੀ ਨਾਲ ਵਿਆਹ ਕਰਕੇ ਪਾਂਡੂ ਨੇ ਉਸ ਨੂੰ ਆਪਣੀ ਦੂਜੀ ਪਤਨੀ ਬਣਾਇਆ।

ਅੰਨ੍ਹੇ ਧਰਿਤਰਾਸ਼ਟਰ ਦੇ ਰਾਜ ਕਾਲ ਵਿਚ ਆਪਣੇ ਬਾਹੂ-ਬਲ ਨਾਲ ਪਾਂਡੂ ਨੇ ਕਈ ਰਾਜ ਜਿੱਤ ਕੇ ਧਰਿਤਰਾਸ਼ਟਰ ਨੂੰ ਦਿਤੇ ਅਤੇ ਹਾਰਿਆਂ ਹੋਇਆਂ ਰਾਜਿਆਂ ਤੋਂ ਅਪਾਰ ਦੌਲਤ ਨਜ਼ਰਾਨੇ ਵਜੋਂ ਲਿਆ ਕੇ ਦਿਤੀ। ਇਸ ਤੋਂ ਵਧ ਰਾਜ ਭਾਗ ਚਲਾਉਣ ਵਿਚ ਉਸ ਨੇ ਕੋਈ ਧਿਆਨ ਨਾ ਦਿਤਾ। ਉਹ ਆਪਣੀਆਂ ਪਤਨੀਆਂ—ਕੁੰਤੀ ਤੇ ਮਾਦਰੀ ਨੂੰ ਨਾਲ ਲੈ ਕੇ ਜੰਗਲ ਵਿਚ ਸ਼ਿਕਾਰ ਖੇਡਦਿਆਂ ਆਪਣਾ ਸਮਾਂ ਬਿਤਾਉਣ ਲੱਗਿਆ। ਇਸ ਸਮੇਂ ਇਕ ਰਿਸ਼ੀ ਨੇ ਉਸ ਨੂੰ ਸਰਾਪ ਦੇ ਦਿੱਤਾ ਕਿ ਉਹ ਕੋਈ ਸੰਤਾਨ ਪੈਦਾ ਨਹੀਂ ਕਰ ਸਕੇਗਾ।

ਉਸੇ ਸਰਾਪ ਦੇ ਕਾਰਨ ਪਾਂਡੂ ਦੇ ਮਨ ਵਿਚ ਤਿਆਗ ਦੀ ਭਾਵਨਾ ਉਪਜੀ। ਉਸ ਨੇ ਫੈਸਲਾ ਕੀਤਾ ਕਿ ਆਪਣੀਆਂ ਪਤਨੀਆਂ ਨੂੰ ਵਡੇ ਭਾਈ ਕੋਲ ਹਸਤਨਾਪੁਰ ਭੇਜ ਕੇ ਜੰਗਲ ਵਿਚ ਤਪੱਸਿਆ



ਸ਼ੁਰੂ ਕਰੇਗਾ, ਪਰ ਕੁੰਤੀ ਤੇ ਮਾਦਰੀ ਆਪਣੇ ਪਤੀ ਨੂੰ ਇਕੱਲਾ ਛੱਡਣਾ ਨਾ ਮੰਨੀਆਂ ਅਤੇ ਉਹਦੇ ਨਾਲ ਹੀ ਜੰਗਲ ਵਿਚ ਰਹਿ ਪਈਆਂ।

ਜਿਉਂ ਜਿਉਂ ਸਮਾਂ ਬੀਤਦਾ ਗਿਆ ਤਿਉਂ ਤਿਉਂ ਪਾਂਡੂ ਦੇ ਮਨ ਵਿਚ ਸੰਤਾਨ ਪਾਉਣ ਦੀ ਇੱਛਾ ਤੀਬਰ ਹੁੰਦੀ ਗਈ। ਇਹ ਵੇਖ ਕੇ ਕੁੰਤੀ ਨੇ ਪਾਂਡੂ ਨੂੰ ਦੱਸਿਆ ਕਿ ਉਹਦੇ ਕੋਲ ਇਕ ਮੰਤਰ ਹੈ ਜਿਸ ਦੀ ਸਹਾਇਤਾ ਨਾਲ ਉਹ ਜਿਸ ਵੀ ਦੇਵਤੇ ਦਾ ਧਿਆਨ ਧਰੇ ਉਹ ਪ੍ਰਗਟ ਹੋ ਜਾਏਗਾ ਅਤੇ ਉਸ ਦੇ ਮਿਲਾਪ ਤੋਂ ਉਹ ਸੰਤਾਨ ਪ੍ਰਾਪਤ ਕਰ ਸਕਦੀ ਹੈ।

ਪਾਂਡੂ ਇਹਦੇ ਲਈ ਖ਼ੁਸ਼ੀ ਨਾਲ ਮੰਨ ਗਿਆ। ਤਦ ਮੰਤਰ ਦੀ ਸ਼ਕਤੀ ਨਾਲ ਕੁੰਤੀ ਨੇ ਯਮ, ਵਾਯੂ ਦੇਵ, ਇੰਦਰ ਦੇਵ ਨੂੰ ਪ੍ਰਗਟ ਕਰਕੇ ਉਨ੍ਹਾਂ ਦੇ ਮਿਲਾਪ ਤੋਂ ਕਰਮਵਾਰ ਧਰਮਰਾਜ, ਭੀਮਸੈਨ ਅਤੇ ਅਰਜਨ ਨਾਮੀਂ ਪੁੱਤਾਂ ਨੂੰ ਪ੍ਰਾਪਤ ਕੀਤਾ।

ਕੁੰਤੀ ਦੇ ਮੰਤਰ ਦੀ ਸਹਾਇਤਾ ਨਾਲ ਹੀ ਮਾਦਰੀ ਨੇ ਅਸ਼ਵਨੀ ਦੇਵਤੇ ਨੂੰ ਪ੍ਰਗਟ ਕਰਕੇ ਉਹਦੇ ਮਿਲਾਪ ਤੋਂ ਨਕੁਲ ਤੇ ਸਹਿਦੇਵ ਨਾਮੀ ਜੋੜੇ ਪੁੱਤਰ ਪ੍ਰਾਪਤ ਕੀਤੇ।

ਗੰਧਾਰੀ ਦੇ ਗਰਭ ਵਿਚ ਜਦੋਂ ਗਰਭ-ਪਿੰਡ ਸੌ ਟੁਕੜਿਆਂ ਵਿਚ ਵੰਡਿਆ ਗਿਆ ਤਾਂ ਵਿਆਸ ਰਿਸ਼ੀ ਦੀ ਸਹਾਇਤਾ ਨਾਲ ਉਨ੍ਹਾਂ ਨੂੰ ਸੌ ਬੱਚਿਆਂ ਦਾ ਰੂਪ ਮਿਲਿਆ। ਉਹ ਸਾਰੇ ਪੁੱਤਰ ਸਨ।

ਕੁੰਤੀ ਤੇ ਮਾਦਰੀ ਦੇ ਪੰਜੇ ਪੁੱਤਰ ਪਾਂਡਵ ਕਹਾਏ। ਗੰਧਾਰੀ ਦੇ ਸੌ ਪੁੱਤਰ ਕੌਰਵ ਕਹਾਏ।

ਪਾਂਡਵਾਂ ਦੇ ਜਨਮ ਤੋਂ ਕੁਝ ਚਿਰ ਪਿਛੋਂ ਹੀ ਪਾਂਡੂ ਦੀ ਮੌਤ ਹੋ ਗਈ। ਆਪਣੇ ਬੱਚਿਆਂ ਨੂੰ ਕੁੰਤੀ ਦੇ ਹਵਾਲੇ ਕਰਕੇ ਮਾਦਰੀ ਪਤੀ ਨਾਲ ਸਤੀ ਹੋ ਗਈ।

ਰਿਸ਼ੀਆਂ ਨੇ ਜੰਗਲ ਵਿਚ ਰਹਿ ਗਈ ਕੁੰਤੀ ਤੇ ਪਾਂਡਵਾਂ ਨੂੰ ਹਸਤਨਾਪੁਰ ਪਹੁੰਚਾ ਦਿਤਾ।

ਸ਼ੁਰੂ ਵਿਚ ਧਰਿਤਰਾਸ਼ਟਰ ਨੇ ਪਾਂਡਵਾਂ ਦੀ ਦੇਖਭਾਲ ਆਪਣੇ ਪੁੱਤਰਾਂ ਬਰਾਬਰ ਹੀ ਕੀਤੀ। ਪਰ ਮਹਾਂਬਲੀ ਭੀਮ ਨੇ ਧਰਿਤਰਾਸ਼ਟਰ ਦੇ ਪੁੱਤਰਾਂ ਨੂੰ ਅਨੇਕਾਂ ਪ੍ਰਕਾਰ ਦੇ ਦੁੱਖ ਦੇਣੇ ਸ਼ੁਰੂ ਕਰ ਦਿਤੇ। ਉਹ ਆਪਣੇ ਮੋਢਿਆਂ ਤੇ ਦਸ ਦਸ ਮੁੰਡਿਆਂ ਨੂੰ ਬਿਠਾ ਕੇ ਭੱਜਦਾ ਅਤੇ ਉਨ੍ਹਾਂ ਨੂੰ ਜ਼ਮੀਨ ਤੇ ਪਟਕਾ ਮਾਰਦਾ। ਇਸ ਤਰ੍ਹਾਂ ਬੇਰਹਿਮੀ ਨਾਲ ਉਹਨਾਂ ਨੂੰ ਜ਼ਮੀਨ ਤੇ ਘਸੀਟਦਾ ਕਿ ਉਨ੍ਹਾਂ ਦੀਆਂ ਪਿੱਠਾਂ ਛਿੱਲੀਆਂ ਜਾਂਦੀਆਂ। ਪਾਣੀ ਵਿਚ ਖੇਡਣ ਸਮੇਂ ਉਹ ਉਨ੍ਹਾਂ ਨੂੰ ਡਬੋ ਡਬੋ ਕੇ ਕਢਦਾ ਹੋਇਆ ਰੁਆ ਕੇ ਕਿਨਾਰੇ ਲਿਆਉਂਦਾ। ਜਦੋਂ ਉਹ ਫਲ ਤੋੜਨ ਲਈ ਦਰੱਖਤਾਂ ਤੇ ਚੜ੍ਹੇ ਹੁੰਦੇ ਤਾਂ ਉਹ ਦਰਖ਼ਤ ਨੂੰ ਤਣੇ ਤੋਂ ਇੰਜ ਹਿਲਾਉਂਦਾ ਕਿ ਉਹ ਭੁੰਜੇ ਡਿੱਗ ਪੈਣ।

ਅਜਿਹੀਆਂ ਹਰਕਤਾਂ ਤੋਂ ਤੰਗ ਆ ਕੇ ਉਹਨੂੰ ਮਾਰਨ ਲਈ ਦੁਰਯੋਧਨ ਨੇ ਸ਼ਕੁਨਿ ਤੇ ਦੁਸ਼ਾਸਨ ਜਿਹੇ ਭਾਈਬੰਦਾਂ ਨਾਲ ਸਲਾਹ ਕੀਤੀ।

ਇਕ ਦਿਨ ਸਾਰੇ ਸੌ ਦੇ ਸੌ ਕੌਰਵਾਂ ਨਾਲ ਪਾਣੀ ਵਿਚ ਖੇਡਣ ਪਿਛੋਂ ਥੱਕ ਕੇ ਭੀਮਸੈਨ ਗੰਗਾ ਦੇ ਕਿਨਾਰੇ ਦੀ ਠੰਢੀ ਹਵਾ ਵਿਚ ਸੌਂ ਗਿਆ। ਤਦ ਦੁਰਯੋਧਨ ਨੇ ਭੀਮ ਦੇ ਹੱਥ ਪੈਰ ਮੋਟੀਆਂ ਵੇਲਾਂ ਨਾਲ ਨੂੜ ਕੇ ਉਸ ਨੂੰ ਡੂੰਘੇ ਪਾਣੀ ਵਿਚ ਸੁੱਟਵਾ ਦਿਤਾ।

ਪਾਣੀ ਲਗਦੇ ਹੀ ਭੀਮ ਦੀ ਅੱਖ ਖੁੱਲ੍ਹ ਗਈ। ਇਕੋ ਵਾਰ ਜ਼ੋਰ ਦੀ ਅੰਗੜਾਈ ਲੈਣ ਤੇ ਉਹਦੇ ਸਾਰੇ ਬੰਧਨ ਟੁੱਟ ਗਏ ਤੇ ਤੈਰ ਕੇ ਉਹ ਕਿਨਾਰੇ ਆ ਪਹੁੰਚਾ।

ਦੂਜੀ ਵਾਰ ਜਦੋਂ ਭੀਮ ਸੌਂ ਰਿਹਾ ਸੀ ਤਾਂ ਦੁਰਯੋਧਨ ਨੇ ਜ਼ਹਿਰੀਲੇ ਸੱਪਾਂ ਤੋਂ ਉਸ ਨੂੰ ਡੰਗਵਾਇਆ। ਪਰ ਭੀਮ ਦਾ ਸਰੀਰ ਲੋਹੇ ਦੀ ਤਰ੍ਹਾਂ ਸਖ਼ਤ ਹੋਣ ਕਾਰਨ, ਸੱਪਾਂ ਦੇ ਡੰਗ ਉਸ ਦੇ ਸਰੀਰ ਵਿਚ ਖੁੱਭ ਨਾ ਸਕੇ। ਅੱਖ ਖੁੱਲ੍ਹਣ ਤੇ ਭੀਮ ਨੇ ਉਨ੍ਹਾਂ ਸਾਰੇ ਸੱਪਾਂ ਨੂੰ ਕੁਚਲ ਕੇ ਮਾਰ ਦਿਤਾ।

ਫੇਰ ਇਕ ਵਾਰ ਦੁਰਯੋਧਨ ਨੇ ਭੀਮ ਨੂੰ ਜ਼ਹਿਰੀਲਾ ਖਾਣਾ ਖਿਲਵਾਇਆ। ਪਰ ਭੀਮ ਨੇ ਸਾਰਾ



ਜ਼ਹਿਰ ਪਚਾ ਲਿਆ ।

ਕ੍ਰਿਪਾਚਾਰਯ ਨਾਂ ਦੇ ਬ੍ਰਾਹਮਣ ਗੁਰੂ ਤੋਂ ਭੀਸ਼ਮ ਨੇ ਕੌਰਵ-ਪਾਂਡਵ ਰਾਜਕੁਮਾਰਾਂ ਨੂੰ ਧਨੁੱਸ਼ ਵਿਦਿਆ ਸਿਖਵਾਈ ।

ਹਸਤਨਾਪੁਰ ਸ਼ਹਿਰ ਦੇ ਬਾਹਰ ਇਕ ਦਿਨ ਜਦ ਕੌਰਵ-ਪਾਂਡਵ ਗੇਂਦ ਨਾਲ ਖੇਡ ਰਹੇ ਸਨ ਤਾਂ ਗੇਂਦ ਖੂਹ ਵਿਚ ਜਾ ਡਿੱਗੀ । ਜਦ ਬੱਚਿਆਂ ਨੂੰ ਕੁਝ ਸਮਝ ਨਾ ਆਇਆ ਕਿ ਗੇਂਦ ਕਿਵੇਂ ਬਾਹਰ ਕੱਢੀਏ ਤਾਂ ਉਹ ਇਕ ਦੂਜੇ ਦਾ ਮੂੰਹ ਵੇਖਣ ਲੱਗੇ । ਏਨੇ ਨੂੰ ਦਰੋਣ ਨਾਂ ਦਾ ਇਕ ਵਿਅਕਤੀ ਉਥੇ ਆਇਆ ।

ਉਸ ਨੇ ਬਾਲਾਂ ਦੀ ਪ੍ਰੇਸ਼ਾਨੀ ਵੇਖੀ ਤਾਂ ਧਨੁੱਸ਼ ਤੇ ਚੜ੍ਹਾ ਕੇ ਇਕ ਤੀਰ ਇੰਜ ਛਡਿਆ ਕਿ ਉਹ ਗੇਂਦ ਵਿਚ ਜਾ ਖੁੱਭੇ । ਪਹਿਲੇ ਤੀਰ ਦੀ ਪਿੱਠ ਵਿਚ ਵੱਜ ਸਕੇ ਇੰਜ ਤੀਜਾ ਤੀਰ ਛੱਡ ਕੇ ਇਕ ਸੰਗਲੀ ਤਿਆਰ ਕਰ ਦਿਤੀ । ਏਸ ਸੰਗਲੀ ਨੂੰ ਖਿੱਚਣ ਨਾਲ ਗੇਂਦ ਬਾਹਰ ਨਿਕਲ ਆਈ ।

ਦਰੋਣ ਦੀ ਧਨੁੱਸ਼ ਵਿਦਿਆ ਤੋਂ ਬਾਲਕ ਬਹੁਤ ਖੁਸ਼ ਹੋਏ । ਉਹ ਉਹਨੂੰ ਭੀਸ਼ਮ ਕੋਲ ਲੈ ਗਏ ਤੇ ਸਾਰੀ ਗੱਲ ਦੱਸੀ । ਭੀਸ਼ਮ ਨੇ ਉਹਨੂੰ ਰਾਜਕੁਮਾਰਾਂ ਦਾ ਗੁਰੂ ਬਣਾ ਦਿਤਾ ।

ਕੁਝ ਸਮਾਂ ਬੀਤਿਆ । ਇਹ ਜਾਣਨ ਲਈ ਕਿ ਬਾਲਕ ਕਿੰਨੀ ਕੁ ਧਨੁੱਸ਼ ਵਿਦਿਆ ਸਿੱਖ ਚੁਕੇ ਹਨ ਦਰੋਣ ਨੇ ਇਕ ਵਿਉਂਤ ਬਣਾਈ । ਇਕ ਦਰਖਤ ਉਤੇ ਚਿੜੀ ਦਾ ਖਿਡਾਉਣਾ ਰੱਖ ਕੇ ਬੱਚਿਆਂ ਨੂੰ ਵਖਾਉਂਦੇ ਹੋਏ ਬੋਲੇ, "ਇਸ ਚਿੜੀ ਨੂੰ ਵਿੰਨ੍ਹਣ ਲਈ ਤੁਸੀਂ ਸਾਰੇ ਤੀਰ ਕਮਾਨ ਲੈ ਕੇ ਤਿਆਰ ਹੋ ਜਾਵੋ । ਮੈਂ ਜਿਸ ਨੂੰ ਬੁਲਾਵਾਂਗਾ ਉਹ ਹੀ ਨਿਸ਼ਾਨਾ ਵਿੰਨ੍ਹੇਗਾ ।"

ਆਪਣੀਆਂ ਕਮਾਨਾਂ ਤੇ ਤੀਰ ਚੜ੍ਹਾ ਕੇ, ਚਿੜੀ ਵਲ ਨਿਸ਼ਾਨਾ ਬੰਨ੍ਹ ਕੇ ਸਭ ਤਿਆਰ ਹੋ ਗਏ ।

ਦਰੋਣ ਨੇ ਧਰਮਰਾਜ ਨੂੰ ਪੁਛਿਆ, "ਤੈਨੂੰ ਚਿੜੀ ਦਾ ਸਿਰ ਦਿਸਦਾ ਹੈ ?" ਧਰਮਰਾਜ ਨੇ ਉੱਤਰ ਦਿਤਾ ਕਿ ਹਾਂ ਦਿਖਾਈ ਦਿੰਦਾ ਹੈ । ਦਰੋਣ ਨੇ ਫੇਰ ਪੁੱਛਿਆ, "ਕਿ ਤੈਨੂੰ ਦਰਖ਼ਤ ਦਾ ਸਿਰਾ, ਮੈਂ ਅਤੇ ਤੇਰੇ ਭਰਾ ਨਜ਼ਰ ਆ ਰਹੇ ਹਨ ?" ਧਰਮਰਾਜ ਨੇ ਉੱਤਰ ਦਿਤਾ, "ਹਾਂ ਨਜ਼ਰ ਆਉਂਦੇ ਹਨ ।"

ਦਰੋਣ ਬੋਲੇ, "ਤੇਰੀ ਦ੍ਰਿਸ਼ਟੀ ਭਟਕ ਰਹੀ ਹੈ । ਤੂੰ ਚਿੜੀ ਨੂੰ ਵਿੰਨ੍ਹ ਨਹੀਂ ਸਕਦਾ ।" ਬਾਕੀ ਰਾਜਕੁਮਾਰਾਂ ਨੂੰ ਵੀ ਉਸ ਨੇ ਇੰਜ ਹੀ ਪੁੱਛਿਆ । ਸਾਰਿਆਂ ਨੇ ਧਰਮਰਾਜ ਵਰਗਾ ਹੀ ਉੱਤਰ ਦਿਤਾ ।

ਇਕੱਲੇ ਅਰਜਨ ਨੇ ਕਿਹਾ, "ਮੈਨੂੰ ਚਿੜੀ ਦੇ ਸਿਰ ਤੋਂ ਬਿਨਾਂ ਹੋਰ ਕੁਝ ਵੀ ਦਿਖਾਈ ਨਹੀਂ

ਦੇ ਰਿਹਾ।" ਦਰੋਣ ਨੇ ਤੀਰ ਛੱਡਣ ਦਾ ਹੁਕਮ ਦਿਤਾ। ਅਰਜਨ ਦੇ ਤੀਰ ਨਾਲ ਕੱਟਿਆ ਪੰਛੀ ਦਾ ਸਿਰ ਥੱਲੇ ਆ ਡਿੱਗਿਆ।

ਦਰੋਣ ਨੇ ਅਰਜਨ ਦੀ ਨਿਪੁੰਨਤਾ ਦੀ ਸ਼ਲਾਘਾ ਕੀਤੀ ਅਤੇ ਉਸ ਨੂੰ ਧਨੁੱਸ਼ ਵਿਦਿਆ ਦੇ ਅਨੇਕਾਂ ਭੇਦ ਸਮਝਾਏ।

ਕੌਰਵ ਅਤੇ ਪਾਂਡਵ ਰਾਜਕੁਮਾਰਾਂ ਨੇ ਸ਼ਸਤਰ ਵਿਦਿਆ ਦੀ ਪੂਰੀ ਸਿਖਲਾਈ ਲੈ ਲਈ। ਖ਼ਾਸ ਤੌਰ ਤੇ ਤਿਆਰ ਕੀਤੇ ਗਏ ਖੇਡ-ਮੈਦਾਨ ਵਿਚ ਗੁਰੂਆਂ ਅਤੇ ਅਨੇਕਾਂ ਦਰਸ਼ਕਾਂ ਸਾਹਵੇਂ ਕੌਰਵ-ਪਾਂਡਵ ਕੁਮਾਰਾਂ ਨੇ ਆਪੋ-ਆਪਣੀ ਨਿਪੁੰਨਤਾ ਦਾ ਵਿਖਾਵਾ ਸ਼ੁਰੂ ਕੀਤਾ। ਵੇਖਣ ਵਾਲਿਆਂ ਨੂੰ ਭੀਮ-ਦੁਰਯੋਧਨ ਦਾ ਗਦਾ-ਯੁਧ ਹੈਰਾਨੀਜਨਕ ਲਗਿਆ।

ਅਗਨੀ-ਸ਼ਸਤਰ, ਅਨਿੱਲ-ਸ਼ਸਤਰ ਜਿਹੇ ਬਾਣਾਂ ਦੀ ਵਰਤੋਂ ਕਰਕੇ ਅਰਜਨ ਨੇ ਵੇਖਣ ਵਾਲਿਆਂ ਨੂੰ ਹੈਰਾਨ ਕਰ ਦਿਤਾ।

ਏਨੇ ਵਿਚ ਵਿਚਾਲੇ ਆ ਖੜੋਤੇ ਕਰਣ ਨੇ ਕ੍ਰਿਪਾਚਾਰਯ ਅਤੇ ਦਰੋਣਾਚਾਰੀਯ ਨੂੰ ਪ੍ਰਣਾਮ ਕਰਨ ਪਿਛੋਂ ਅਰਜਨ ਨੂੰ ਲਲਕਾਰਿਆ, "ਇਹ ਨਾ ਸਮਝੀਂ ਕਿ ਇਹ ਸਾਰੀ ਵਿਦਿਆ ਤੈਨੂੰ ਹੀ ਆਉਂਦੀ ਹੈ। ਇਹ ਜ਼ੌਹਰ ਮੈਂ ਵੀ ਵਿਖਾ ਸਕਦਾ ਹਾਂ।"

ਗੁੱਸੇ-ਭਰੀ ਆਵਾਜ਼ ਵਿਚ ਅਰਜਨ ਨੇ ਕਿਹਾ, "ਮਾਨ ਨਾ ਮਾਨ, ਮੈਂ ਤੇਰਾ ਮਹਿਮਾਨ! ਆਪਣਾ ਅਤੇ ਦੂਜੇ ਦਾ ਅਹੁਦਾ ਸਮਝੇ ਬਿਨਾਂ ਗੱਲਾਂ ਬਣਾ ਰਿਹੈਂ!"

ਕਰਣ ਨੇ ਚਾਲ ਚੱਲੀ, "ਮੇਰੇ ਨਾਲ ਗੱਲ ਕਰਨੀ ਐਂ ਤਾਂ ਤੀਰਾਂ ਨਾਲ ਕਰ।"

ਗੁਰੂਆਂ ਵਲੋਂ ਹੱਲਾ-ਸ਼ੇਰੀ ਦੇਣ ਤੇ ਅਰਜਨ ਕਰਣ ਨਾਲ ਯੁੱਧ ਕਰਨ ਲਈ ਤਿਆਰ ਹੋ ਗਿਆ। ਕਰਣ ਨੇ ਉਸ 'ਤੇ ਪ੍ਰਜਨਯਾਸ਼ਸਤਰ ਛੱਡਿਆ ਤਾਂ ਕਿ ਬੱਦਲਾਂ ਵਿਚੋਂ ਕੁਝ ਨਜ਼ਰ ਨਾ ਆਵੇ ਤੇ ਉਹ ਗੁਆਚ ਜਾਵੇ। ਅਰਜਨ ਨੇ ਅਨਿੱਲ-ਸ਼ਸਤਰ ਛੱਡ ਕੇ ਬੱਦਲ ਖਿੰਡਾ ਦਿਤੇ। ਕੁੰਤੀ ਆਪਣੇ ਪੁੱਤਰਾਂ ਕਰਣ ਤੇ ਅਰਜਨ ਨੂੰ ਵੇਖ ਕੇ ਗੱਦਗੱਦ ਹੋ ਗਈ।

ਏਨੇ ਨੂੰ ਕਰਣ ਤੇ ਅਰਜਨ ਦੇ ਵਿਚਾਲੇ ਕ੍ਰਿਪਾਚਾਰਯ ਆ ਕੇ ਖੜੇ ਹੋ ਗਏ। ਉਹ ਬੋਲੇ, "ਅਰਜਨ ਤਾਂ ਰਾਜਵੰਸ਼ੀ ਹੈ। ਤੇਰਾ ਪਿਤਾ ਕੌਣ ਹੈ, ਦੱਸ? ਜੇਕਰ ਤੂੰ ਵੀ ਰਾਜਵੰਸ਼ੀ ਹੈਂ ਤਾਂ ਤੁਸੀਂ ਦੋਵੇਂ ਇਕ ਦੂਜੇ ਨਾਲ ਯੁੱਧ ਕਰ ਸਕਦੇ ਹੋ।"

ਇਹ ਗੱਲ ਸੁਣਦਿਆਂ ਕਰਣ ਨੇ ਸ਼ਰਮਿੰਦਾ ਹੋ ਕੇ ਸਿਰ ਝੁਕਾ ਦਿਤਾ।

ਤਦ ਦੁਰਯੋਧਨ ਨੇ ਕ੍ਰਿਪਾਚਾਰਯ ਨੂੰ ਕਿਹਾ, "ਅਰਜਨ ਨਾਲ ਯੁੱਧ ਕਰਨ ਲਈ ਜੇ ਇਹ ਯੋਗ ਨਹੀਂ ਹੈ ਤਾਂ ਮੈਂ ਇਸੇ ਵੇਲੇ ਅੰਗ ਦੇਸ਼ ਇਸ ਨੂੰ ਦੇ ਕੇ ਰਾਜਾ ਬਣਾ ਦਿੰਦਾ ਹਾਂ।"

ਉਸੇ ਪਲ ਅੰਗ ਦੇਸ਼ ਦੇ ਰਾਜਾ ਵਜੋਂ ਕਰਣ ਦਾ ਰਾਜਤਿਲਕ ਕਰ ਦਿਤਾ ਗਿਆ।

ਤਦ ਕਰਣ ਨੇ ਦੁਰਯੋਧਨ ਨੂੰ ਪੁੱਛਿਆ, "ਤੁਹਾਡੇ ਇਸ ਉਪਕਾਰ ਬਦਲੇ ਮੈਨੂੰ ਕੀ ਕਰਨਾ ਹੋਏਗਾ ?"

ਦੁਰਯੋਧਨ ਨੇ ਉੱਤਰ ਦਿਤਾ, "ਮੇਰੇ ਲਈ ਤੇਰੀ ਮਿੱਤਰਤਾ ਹੀ ਕਾਫ਼ੀ ਹੈ।" ਕੁਮਾਰਾਂ ਵਲੋਂ ਸ਼ਸਤਰ ਵਿਦਿਆ ਦੇ ਜੌਹਰ ਵਖਾਉਣ ਤੋਂ ਅਗਲੇ ਦਿਨ ਸਾਰੇ ਚੇਲਿਆਂ ਨੂੰ ਕੋਲ ਬੁਲਾ ਕੇ ਦਰੋਣ ਨੇ ਗੁਰੂ-ਦੱਖਸ਼ਣਾ ਮੰਗੀ।

ਨੌਜੁਆਨਾਂ ਨੇ ਪੂਰੇ ਉਤਸ਼ਾਹ ਨਾਲ ਪੁੱਛਿਆ, "ਗੁਰੂ-ਦੱਖਸ਼ਣਾ ਵਿਚ ਤੁਸੀਂ ਕੀ ਲੈਣਾ ਚਾਹੋਗੇ ?"

ਦਰੋਣ ਬੋਲਿਆ, "ਪੰਚਾਲ ਦੇਸ਼ ਦੇ ਰਾਜੇ ਦਰੁਪਦ ਨੂੰ ਬੰਨ੍ਹ ਕੇ ਤੁਸੀਂ ਮੇਰੇ ਕੋਲ ਲੈ ਆਵੋ। ਤੁਹਾਥੋਂ ਮੈਂ ਇਹੀ ਗੁਰੂ-ਦੱਖਸ਼ਣਾ ਚਾਹੁੰਦਾ ਹਾਂ।"

ਦਰੁਪਦ ਦੀ ਹੇਠੀ ਕਰਨ ਦੀ ਭਾਵਨਾ ਦਰੋਣ ਦੇ ਮਨ ਵਿਚ ਪਹਿਲਾ ਤੋਂ ਹੀ ਸੀ।

ਦਰੋਣ ਦੀ ਇੱਛਾ ਜਾਣਦਿਆਂ ਹੀ ਕੌਰਵ ਕੁਮਾਰਾਂ ਨੇ ਦਰੁਪਦ 'ਤੇ ਧਾਵਾ ਬੋਲ ਦਿਤਾ। ਪਰ ਦਰੋਪਦ ਦੀਆਂ ਫ਼ੌਜਾਂ ਦਾ ਸਾਹਮਣਾ ਨਾ ਕਰ ਸਕਣ ਕਾਰਨ ਭੱਜ ਆਏ। ਤਦ ਭੀਮ, ਨਕੁਲ, ਸਹਿਦੇਵ ਦੀ ਸਹਾਇਤਾ ਨਾਲ ਇਕੱਲੇ ਅਰਜਨ ਨੇ ਯੁੱਧ ਵਿਚ ਦਰੁਪਦ ਨੂੰ ਹਰਾ ਕੇ ਬੰਦੀ ਬਣਾਇਆ ਅਤੇ ਦਰੋਣ ਦੇ ਸਾਹਮਣੇ ਖੜਾ ਕਰਕੇ ਗੁਰੂ-ਦੱਖਸ਼ਣਾ ਪੇਸ਼ ਕਰ ਦਿਤੀ। ਦਰੁਪਦ ਨੂੰ ਸ਼ਰਮਿੰਦਾ ਕਰਕੇ ਦਰੋਣ ਨੇ ਉਸ ਨੂੰ ਛੱਡ ਦਿਤਾ।

ਭੀਸ਼ਮ ਅਤੇ ਵਿਦੁਰ ਨਾਲ ਸਲਾਹ-ਮਸ਼ਵਰਾ ਕਰਕੇ ਧਰਿਤਰਾਸ਼ਟਰ ਨੇ ਧਰਮਰਾਜ ਨੂੰ ਯੁਵਰਾਜ ਐਲਾਨ ਦਿਤਾ। ਭੀਮ, ਅਰਜਨ, ਨਕੁਲ, ਸਹਿਦੇਵ ਨੇ ਚਾਰੀਂ ਕੂੰਟੀਂ ਜਾ ਕੇ ਅਨੇਕਾਂ ਰਾਜਿਆਂ ਤੇ ਜਿੱਤਾਂ ਪ੍ਰਾਪਤ ਕੀਤੀਆਂ ਤੇ ਹਾਰੇ ਰਾਜਿਆਂ ਤੋਂ ਬੇਅੰਤ ਧਨ ਹਾਸਲ ਕੀਤਾ।

ਧਰਮਰਾਜ ਨੂੰ ਯੁਵਰਾਜ ਬਣਾਇਆ ਜਾਣਾ ਦੁਰਯੋਧਨ ਨੂੰ ਭੋਰਾ ਵੀ ਚੰਗਾ ਨਾ ਲਗਾ। ਉਸ ਨੇ ਆਪਣੇ ਪਿਤਾ ਨੂੰ ਕਿਹਾ, "ਪਾਂਡਵਾਂ ਦੇ ਬਲ ਅਤੇ ਪ੍ਰਸਿੱਧੀ ਤੋਂ ਤਾਂ ਮੈਂ ਪਹਿਲਾਂ ਹੀ ਡਰੀ ਜਾਂਦਾ ਹਾਂ। ਉਤੋਂ ਤੁਸੀਂ ਸਾਰਾ ਰਾਜ ਹੀ ਪਾਂਡੂ ਦੀ ਸੰਤਾਨ ਦੇ ਹਵਾਲੇ ਕਰ ਦਿਤੈ। ਹੁਣ ਸਾਡੀ ਅਤੇ ਸਾਡੇ ਬੱਚਿਆਂ ਦੀ ਕਿਸਮਤ ਵਿਚ ਰਾਜ-ਭਾਗ ਕਿਥੋਂ ਰਹਿਣੈ ? ਕੁੰਤੀ ਤੇ ਪਾਂਡਵਾਂ ਨੂੰ ਤੁਸੀਂ ਕੁਝ ਚਿਰ ਲਈ ਬਾਰਣਾਵਤ (ਕਾਸ਼ੀ) ਭੇਜ ਦੇਵੋ। ਏਸ ਦੌਰਾਨ ਅਸੀਂ ਯਤਨ ਕਰਾਂਗੇ ਕਿ ਪਰਜਾ ਦੇ ਮਨ ਵਿਚ ਇਹ ਗੱਲ ਘਰ ਕਰ ਜਾਏ ਕਿ ਅਸੀਂ ਹੀ ਰਾਜੇ ਹਾਂ।"

ਪਿਤਾ ਨੇ ਗੱਲ ਮੰਨ ਲਈ।

ਬਾਰਣਾਵਤ ਵਿਚ ਪਾਂਡਵਾਂ ਲਈ ਇਕ ਲਾਖ ਦਾ ਮਹਿਲ ਤਿਆਰ ਕਰਨ ਦਾ ਪ੍ਰਬੰਧ ਕੀਤਾ ਗਿਆ। ਦੁਰਯੋਧਨ ਦੀ ਚਾਲ ਸੀ ਕਿ ਲਾਖ ਦੇ ਭਵਨ ਦੇ ਨਾਲ ਨਾਲ ਪਾਂਡਵਾਂ ਨੂੰ ਵੀ ਭਸਮ ਕਰ ਦਿਤਾ ਜਾਏ। ਇਸ ਲਈ ਪੁਰੋਚਨ ਨੇ ਅਗੇਤੇ ਪਹੁੰਚ ਕੇ ਲਾਖ ਦਾ ਮਹਿਲ ਤਿਆਰ ਕੀਤਾ।

ਵਿਦੁਰ ਨੂੰ ਇਸ ਸਾਜ਼ਿਸ਼ ਦਾ ਪਤਾ ਲੱਗ ਗਿਆ। ਉਸ ਨੇ ਧਰਮਰਾਜ ਨੂੰ ਭੇਦ ਦੱਸ ਕੇ ਹੁਸ਼ਿਆਰ ਰਹਿਣ ਲਈ ਕਿਹਾ। ਪਾਂਡਵਾਂ ਦੀ ਰਾਖੀ ਲਈ ਇਕ ਵਿਅਕਤੀ ਵੀ ਨਾਲ ਭੇਜਿਆ। ਉਸ ਨੇ ਮਹਿਲ ਵਿਚੋਂ ਜੰਗਲ ਵਿਚ ਖੁੱਲ੍ਹਣ ਵਾਲੀ ਇਕ ਸੁਰੰਗ ਤਿਆਰ ਕਰ ਦਿਤੀ। ਬਾਰਵਾਣਤ ਪਹੁੰਚਣ ਉਤੇ ਧਰਮਰਾਜ ਨੇ ਇਹ ਭੇਦ ਇਕੱਲੇ ਭੀਮ ਨੂੰ ਹੀ ਦੱਸਿਆ।

ਇਕ ਰਾਤ ਭੀਮ ਨੇ ਖੁਦ ਲਾਖ਼ ਦੇ ਮਹਿਲ ਨੂੰ ਅੱਗ ਲਾ ਕੇ ਸੁਰੰਗ ਦੇ ਰਸਤੇ ਮਾਂ ਅਤੇ ਭਾਈਆਂ ਨੂੰ ਸੁੱਖੀ-ਸਾਂਦੀ ਜੰਗਲ ਵਿਚ ਪਹੁੰਚਾ ਦਿਤਾ। ਦੂਜੇ ਦਿਨ ਵੇਖਣ ਵਾਲਿਆਂ ਨੇ ਸੋਚਿਆ ਕਿ ਮਹਿਲ ਦੇ ਨਾਲ ਨਾਲ ਪਾਂਡਵ ਤੇ ਕੁੰਤੀ ਵੀ ਸੜ ਕੇ ਸੁਆਹ ਹੋ ਗਏ ਹਨ।

ਬਾਰਣਾਵਤ ਵਿਚ ਕੁੰਤੀ ਸਮੇਤ ਪਾਂਡਵਾਂ ਦੇ ਸੜ ਜਾਣ ਦੀ ਖ਼ਬਰ ਹਸਤਨਾਪੁਰ ਪਹੁੰਚੀ। ਧਰਿਤਰਾਸ਼ਟਰ ਬਹੁਤ ਦੁਖੀ ਹੋਇਆ। ਦੁਰਯੋਧਨ ਬਹੁਤ ਖ਼ੁਸ਼ ਹੋਇਆ। ਪਾਂਡਵਾਂ ਦੇ ਸੁਰੱਖਿਅਤ ਹੋਣ ਦੀ ਗੱਲ ਦਾ ਸਿਰਫ਼ ਵਿਦੁਰ ਨੂੰ ਹੀ ਪਤਾ ਸੀ।

ਬਾਰਣਾਵਤ ਤੋਂ ਨਿਕਲ ਕੇ ਪਾਂਡਵਾਂ ਨੇ ਜੰਗਲ ਦੀ ਯਾਤਰਾ ਸਮੇਂ ਬੜੇ ਕਸ਼ਟ ਝੱਲੇ। ਜੇਕਰ ਬਾਕੀ ਲੋਕ ਤੁਰਦੇ ਥੱਕ ਜਾਂਦੇ ਤਾਂ ਭੀਮ ਨੂੰ ਸਾਰਿਆਂ ਨੂੰ ਚੁਕ ਕੇ ਤੁਰਨਾ ਪੈਂਦਾ।

ਇਕ ਵਾਰ ਜਦੋਂ ਉਹ ਇਕ ਰੁੱਖ ਹੇਠਾਂ ਸੌਂ ਰਹੇ ਸਨ ਤਾਂ ਹਿਡਿੰਬ ਨਾਮੀ ਰਾਖਸ਼ ਨੇ ਉਨ੍ਹਾਂ ਨੂੰ ਵੇਖ ਲਿਆ। ਆਪਣੇ ਭੋਜਨ ਵਾਸਤੇ ਉਨ੍ਹਾਂ ਮਨੁੱਖਾਂ ਨੂੰ ਚੁਕ ਲਿਆਉਣ ਲਈ ਉਸ ਨੇ ਆਪਣੀ ਭੈਣ ਹਿਡਿੰਬਾ ਨੂੰ ਭੇਜਿਆ।

ਹਿਡਿੰਬਾ ਜਦੋਂ ਉਥੇ ਪਹੁੰਚੀ ਤਾਂ ਸੁੱਤਿਆਂ ਹੋਇਆਂ ਦੀ ਰਾਖੀ ਕਰਦਾ ਭੀਮ ਜਾਗਦਾ ਸੀ। ਹਿਡਿੰਬਾ ਨੇ ਭੀਮ ਨੂੰ ਦੱਸ ਦਿਤਾ ਕਿ ਉਹਦੇ ਭਾਈ ਕਾਰਨ ਉਨ੍ਹਾਂ ਤੇ ਕੀ ਮੁਸੀਬਤ ਢਹਿਣ ਵਾਲੀ ਸੀ।

ਭੀਮ ਤੁਰੰਤ ਹਿਡਿੰਬ ਰਾਖਸ਼ ਵਲ ਗਿਆ। ਉਹਨੂੰ ਯੁਧ ਵਿਚ ਹਰਾ ਕੇ ਮਾਰ ਸੁਟਿਆ। ਪਿਛੋਂ ਕੁੰਤੀ ਦੀ ਆਗਿਆ ਨਾਲ ਭੀਮ ਨੇ ਹਿਡਿੰਬਾ ਨੂੰ ਆਪਣੀ ਪਤਨੀ ਬਣਾ ਲਿਆ। ਉਨ੍ਹਾਂ ਦੇ ਘਟੋਤਕਚ ਨਾਂ ਦਾ ਇਕ ਪੁੱਤਰ ਪੈਦਾ ਹੋਇਆ।

ਕੁਝ ਸਮੇਂ ਪਿਛੋਂ ਕੁੰਤੀ ਸਣੇ ਸਾਰੇ ਪਾਂਡਵ ਏਕਚੱਕਰਪੁਰਮ ਨਾਮੀ ਬਸਤੀ (ਅਗਰਹਾਰਮ) ਪਹੁੰਚੇ। ਉਹ ਬ੍ਰਾਹਮਣਾਂ ਦਾ ਭੇਸ ਧਾਰ ਕੇ ਇਕ ਬ੍ਰਾਹਮਣ ਦੇ ਘਰ ਰਹਿਣ ਲਗੇ। ਉਥੇ ਉਹ ਭਿਖਿਆ ਮੰਗ ਕੇ ਜੀਵਨ ਬਿਤਾਉਣ ਲੱਗੇ।

ਬਕਾਸੁਰ ਨਾਮੀਂ ਰਾਖਸ਼ ਏਕਚੱਕਰਪੁਰਮ ਬਸਤੀ ਦੀ ਦੁਸ਼ਮਣਾਂ ਤੋਂ ਰਾਖੀ ਕਰਿਆ ਕਰਦਾ ਸੀ। ਇਹਦੇ ਬਦਲੇ ਬਸਤੀ ਦੇ ਲੋਕਾਂ ਨੂੰ ਪ੍ਰਤੀ ਦਿਨ ਇਕ ਘਰ ਦੇ ਹਿਸਾਬ ਨਾਲ ਵਾਰੀ ਬੰਨ੍ਹ ਕੇ ਇਕ ਬੰਦਾ ਬਕਾਸੁਰ ਦੇ ਖਾਣ ਲਈ ਭੇਜਣਾ ਪੈਂਦਾ ਸੀ।

ਜਿਹੜੇ ਬ੍ਰਾਹਮਣ ਦੇ ਘਰ ਪਾਂਡਵ ਠਹਿਰੇ ਹੋਏ ਸਨ, ਇਕ ਦਿਨ ਉਸੇ ਬ੍ਰਾਹਮਣ ਪਰਵਾਰ ਦੀ ਵਾਰੀ ਆ ਗਈ। ਘਰ ਦੇ ਸਾਰੇ ਜੀਆਂ ਨੂੰ ਦੁਖੀ ਵੇਖ ਕੇ ਤੇ ਸਾਰੀ ਸਥਿਤੀ ਦੀ ਜਾਣਕਾਰੀ ਲੈ ਕੇ ਕੁੰਤੀ ਨੇ ਉਸ ਦਿਨ ਬਕਾਸੁਰ ਦੇ ਭੋਜਨ ਲਈ ਭੀਮ ਨੂੰ ਭੇਜ ਦਿਤਾ। ਉਥੇ ਪਹੁੰਚ ਕੇ ਭੀਮ ਨੇ ਪਿੰਡ ਦੇ ਬਾਹਰ ਰਹਿੰਦੇ ਬਕਾਸੁਰ ਰਾਖਸ਼ ਨੂੰ ਮਾਰ ਦਿਤਾ।

ਉਹਨੀਂ ਦਿਨੀਂ ਹੀ ਉਹਨਾਂ ਨੂੰ ਦਰੋਪਦੀ ਦੇ ਸੁਯੰਵਰ ਦੀ ਖ਼ਬਰ ਮਿਲੀ।

ਦਰੋਣ ਕੋਲੋਂ ਹਾਰੇ ਦਰੁਪਦ ਨੇ ਇਕ ਯੱਗ ਕੀਤਾ ਸੀ। ਦਰੁਪਦ ਦੀ ਮਨੋਕਾਮਨਾ ਸੀ ਕਿ ਉਸ ਨੂੰ ਦਰੋਣ ਦਾ ਮਾਰ ਸਕਣ ਵਾਲਾ ਪੁੱਤਰ ਅਤੇ ਅਰਜਨ ਜਿਹੇ ਪ੍ਰਤਾਪੀ ਬਹਾਦਰ ਦੀ ਪਤਨੀ ਬਣ ਸਕਣ ਯੋਗ ਪੁੱਤਰੀ ਪ੍ਰਾਪਤ ਹੋਵੇ। ਉਸ ਦੀ ਕਾਮਨਾ ਅਨੁਸਾਰ ਯੱਗ ਦੇ ਹਵਨ-ਕੁੰਡ ਵਿਚੋਂ ਦੁਸ਼ਟਦਮਨ ਤੇ ਦਰੋਪਦੀ ਪੈਦਾ ਹੋਏ। ਦਰੋਪਦੀ ਦਾ ਪਹਿਲਾ ਨਾਂ ਕ੍ਰਿਸ਼ਨਾ ਸੀ ਪਰ ਦਰੁਪਦ ਦੀ ਧੀ ਹੋਣ ਕਾਰਨ ਉਸ ਦਾ ਨਾਂ ਦਰੋਪਦੀ ਪੈ ਗਿਆ।

ਪਾਂਡਵਾਂ ਦੇ ਮਾਰੇ ਜਾਣ ਦੀ ਖ਼ਬਰ ਸੁਣ ਕੇ ਦਰੁਪਦ ਨੂੰ ਘੋਰ ਨਿਰਾਸ਼ਾ ਹੋਈ। ਸੰਭਵ ਹੈ, ਕਿਧਰੇ ਅਰਜਨ ਜਿਊਂਦਾ ਹੋਵੇ। ਇਸੇ ਖ਼ਿਆਲ ਨਾਲ ਦਰੁਪਦ ਨੇ ਮਤਸਯਾ ਯੰਤਰ (ਇਹ ਮੱਛੀ-ਨੁਮਾ ਯੰਤਰ ਤੇਜ਼ੀ ਨਾਲ ਆਕਾਸ਼ ਵਿਚ ਘੁੰਮਦਾ ਸੀ। ਥਲੇ ਪਏ ਤੇਲ ਦੇ ਕੜਾਹੇ ਵਿਚ ਪੈਂਦੇ ਇਸ ਦੇ ਅਕਸ ਨੂੰ ਵੇਖਦਿਆਂ ਨਿਸ਼ਾਨਚੀ ਨੇ ਇਸ ਨੂੰ ਤੀਰ ਨਾਲ ਵਿੰਨ੍ਹਣਾ ਸੀ) ਦੀ ਵਿਉਂਤ ਬਣਾਈ। ਢੰਡੋਰਾ ਪਿਟਵਾਇਆ ਕਿ ਜੋ ਵਿਅਕਤੀ ਇਸ ਯੰਤਰ ਨੂੰ ਵਿੰਨ੍ਹੇਗਾ ਉਹਦੇ ਨਾਲ ਦਰੋਪਦੀ ਦਾ ਵਿਆਹ ਹੋਏਗਾ। ਯੰਤਰ ਆਕਾਸ਼ ਵਿਚ ਤੇਜ਼ੀ ਨਾਲ ਘੁੰਮਦਾ ਸੀ। ਨਿਸ਼ਾਨਾ ਬੰਨ੍ਹਣਾ ਮੁਸ਼ਕਲ ਹੋਣ ਤੇ ਵੀ ਤੀਰ ਨਾਲ ਹੀ ਇਸ ਨੂੰ ਵਿੰਨ੍ਹਣਾ ਸੀ।

ਪਾਂਡਵ ਵੀ ਦਰੋਪਦੀ ਦਾ ਸੁਯੰਵਰ ਵੇਖਣ ਚਲੇ ਗਏ। ਹਜ਼ਾਰਾਂ ਰਾਜੇ ਤੇ ਬ੍ਰਾਹਮਣ ਉਥੇ ਇਕੱਠੇ ਹੋਏ ਸਨ। ਰਾਜਿਆਂ ਵਿਚੋਂ ਕਿਸੇ ਤੋਂ ਵੀ ਨਿਸ਼ਾਨਾ ਨਾ ਲਗਿਆ। ਨਿਸ਼ਾਨਾ ਨਾ ਲਾ ਸਕਣ ਵਾਲਿਆਂ ਵਿਚ ਕਰਣ ਵੀ ਸੀ। ਫੇਰ ਬ੍ਰਾਹਮਣਾਂ ਵਿਚੋਂ ਅਰਜਨ ਉੱਠਿਆ। ਕਮਾਨ ਤੇ ਤੀਰ ਚੜ੍ਹਾਇਆ ਅਤੇ ਨਿਸ਼ਾਨਾ ਸਿੰਨ੍ਹ ਕੇ ਮਤਸਯਾ ਯੰਤਰ ਨੂੰ ਵਿੰਨ੍ਹ ਦਿਤਾ। ਇੰਜ ਦਰੋਪਦੀ ਜਿੱਤ ਲਈ। ਪਾਂਡਵ ਦਰੋਪਦੀ ਨੂੰ ਆਪਣੇ ਨਿਵਾਸ ਅਸਥਾਨ ਤੇ ਲੈ ਆਏ। ਮਾਂ ਨੂੰ ਆਵਾਜ਼ ਮਾਰੀ, "ਮਾਂ ਭਿੱਖਿਆ ਲੈ ਆਏ ਹਾਂ।"

ਆਦਤ ਅਨੁਸਾਰ ਕੁੰਤੀ ਬੋਲੀ, "ਪੰਜੇ ਭਰਾ ਵੰਡ ਲਵੋ ਬੇਟਾ।" ਪਰ ਉਸ ਪਿਛੋਂ ਜਦੋਂ ਅਸਲੀ ਗੱਲ ਦਾ ਪਤਾ ਹਲਿਆ ਤਾਂ ਉਹ ਬਹੁਤ ਦੁਖੀ ਹੋਈ।

 ਇਕ ਤਾਂ ਮਾਂ ਦਾ ਵਚਨ ਝੂਠਾ ਨਾਂ ਸਾਬਤ ਹੋਵੇ ਦੂਜਾ ਸਾਰਿਆਂ ਦੇ ਮਨ ਵਿਚ ਦਰੋਪਦੀ ਪ੍ਰਤੀ

ਅਨੁਰਾਗ ਪੈਦਾ ਹੋਣ ਕਾਰਨ,ਪੰਜਾਂ ਭਰਾਵਾਂ ਨੇ ਦਰੋਪਦੀ ਨਾਲ ਵਿਆਹ ਕਰਨ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਫੈਸਲਾ ਕੀਤਾ ਕਿ ਦਰੋਪਦੀ ਵਾਰੋ ਵਾਰੀ ਹਰੇਕ ਪਤੀ ਨਾਲ ਇਕ-ਇਕ ਸਾਲ ਰਹੇਗੀ।

ਦਰੋਪਦੀ ਦੇ ਸੁਯੰਵਰ ਪਿਛੋਂ ਇਹ ਗੱਲ ਸਾਫ਼ ਹੋ ਗਈ ਕਿ ਲਾਖ ਦੇ ਮਹਿਲ ਦੀ ਅੱਗ ਵਿਚ ਪਾਂਡਵ ਨਹੀਂ ਸੜੇ ਸਨ। ਦਰੁਪਦ ਦੇ ਸੰਬੰਧੀ ਬਣਨ ਕਾਰਨ ਉਨ੍ਹਾਂ ਦੀ ਸ਼ਕਤੀ ਵਧ ਗਈ। ਇਸ ਲਈ ਹੁਣ ਕਿਸੇ ਹੋਰ ਢੰਗ ਨਾਲ ਉਨ੍ਹਾਂ ਦਾ ਨੁਕਸਾਨ ਕਰਨ ਦੀ ਦੁਰਯੋਧਨ ਨੇ ਠਾਣ ਲਈ। ਦੁਰਯੋਧਨ ਨੂੰ ਸਮਝਾ-ਬੁਝਾ ਕੇ ਭੀਸ਼ਮ ਨੇ ਪਾਂਡਵਾਂ ਨੂੰ ਆਦਰ ਨਾਲ ਵਾਪਸ ਹਸਤਨਾਪੁਰ ਬੁਲਾਉਣ ਦੀ ਵਿਉਂਤ ਬਣਾਈ।

ਹਸਤਨਾਪੁਰ ਮੁੜੇ ਪਾਂਡਵਾਂ ਨੂੰ ਧਰਿਤਰਾਸ਼ਟਰ ਨੇ ਭਰੀ ਸਭਾ ਵਿਚ ਅੱਧਾ ਰਾਜ ਦੇ ਕੇ ਉਨ੍ਹਾਂ ਦੇ ਰਹਿਣ ਲਈ ਖਾਂਡਵਪ੍ਰਸਥ ਨਾਂ ਦਾ ਨਗਰ ਦੇਣ ਦਾ ਨਿਸ਼ਚਾ ਕੀਤਾ।

ਕ੍ਰਿਸ਼ਨ ਨੂੰ ਨਾਲ ਲੈ ਕੇ ਪਾਂਡਵ ਖਾਂਡਵਪ੍ਰਸਥ ਚਲੇ ਗਏ। ਪਰ ਉਥੇ ਕੋਈ ਖਾਸ ਨਗਰ ਨਹੀਂ ਸੀ। ਇੰਦਰ ਦੀ ਆਗਿਆ ਨਾਲ ਕ੍ਰਿਸ਼ਨ ਨੇ ਵਿਸ਼ਵਕਰਮਾ ਨੂੰ ਬੁਲਾ ਕੇ ਇਕ ਸੁੰਦਰ ਨਗਰ ਦੀ ਉਸਾਰੀ ਕਰਵਾਈ। ਇਹੀਓ ਪਿਛੋਂ ਇੰਦਰਪ੍ਰਸਥ ਕਹਾਇਆ।

ਪੰਜਾਂ ਭਰਾਵਾਂ ਵਿਚੋਂ ਕਿਸੇ ਇਕ ਦੇ ਘਰ ਜਦੋਂ ਦਰੋਪਦੀ ਰਹਿ ਰਹੀ ਹੁੰਦੀ ਤਾਂ ਬਾਕੀਆਂ ਵਿਚੋਂ ਕੋਈ ਉਸ ਘਰ ਵਿਚ ਨਹੀਂ ਜਾ ਸਕਦਾ ਸੀ। ਉਲੰਘਣਾ ਕਰਨ ਵਾਲੇ ਲਈ ਬਾਰਾਂ ਮਹੀਨੇ ਤੀਰਥ ਯਾਤਰਾ ਕਰਨ ਦਾ ਨਿਯਮ ਸੀ। ਇਕ ਵਾਰ ਦਰੋਪਦੀ ਦੇ ਘਰ ਵਿਚ ਉਲੰਘਣਾ ਕਰ ਕੇ ਅਰਜਨ ਚਲਾ ਗਿਆ। ਇਸ ਨਿਯਮ ਅਨੁਸਾਰ ਉਸ ਨੂੰ ਤੀਰਥ ਯਾਤਰਾ ਕਰਨੀ ਪਈ।

ਇਸ ਤੀਰਥ ਯਾਤਰਾ ਦੌਰਾਨ ਅਰਜਨ ਨਾਲ ਕਈ ਅਜੀਬ ਗੱਲਾਂ ਵਾਪਰੀਆਂ। ਗੰਗਾਦੁਆਰ ਨੇੜੇ ਨਹਾਉਂਦਿਆਂ ਅਰਜਨ ਨੂੰ ਉਲੂਪੀ ਨਾਉਂ ਦੀ ਨਾਗ-ਕੰਨਿਆਂ ਦਿਖਾਈ ਦਿਤੀ। ਅਰਜਨ ਨੇ ਉਹਦੇ ਨਾਲ ਵਿਆਹ ਕਰ ਲਿਆ। ਉਨ੍ਹਾਂ ਦੋਵਾਂ ਦੇ ਇਰਾਵੰਤ ਨਾਮੀਂ ਪੁੱਤਰ ਪੈਦਾ ਹੋਇਆ।

ਉਸ ਪਿਛੋਂ ਅਰਜਨ ਮਣਲੂਰਪੁਰ ਪਹੁੰਚਿਆ। ਉਥੋਂ ਦੇ ਰਾਜੇ ਚਕ੍ਰਵਾਹਨ ਨੇ ਅਰਜਨ ਦੀ ਮਹਿਮਾਨ ਵਜੋਂ ਸੇਵਾ ਕੀਤੀ। ਅਰਜਨ ਨੇ ਉਸ ਦੀ ਧੀ ਚਿਤ੍ਰਾਂਗਦਾ ਨਾਲ ਵਿਆਹ ਕਰਨ ਦੀ ਗੱਲ ਆਖੀ। ਰਾਜੇ ਦੇ ਕੋਈ ਪੁੱਤਰ ਨਾ ਹੋਣ ਕਾਰਨ, ਉਹਨੇ ਸ਼ਰਤ ਰੱਖੀ ਕਿ ਉਹਦਾ ਦੋਹਤਰਾ ਹੀ ਉਸ ਦਾ ਉੱਤਰਅਧਿਕਾਰੀ ਬਣੇ। ਅਰਜਨ ਨੇ ਇਹ ਸ਼ਰਤ ਮੰਨ ਕੇ ਚਿਤ੍ਰਾਂਗਦਾ ਨਾਲ ਵਿਆਹ

ਕਰ ਲਿਆ। ਉਹਨਾਂ ਦੇ ਬੱਬਰੂਵਾਹਨ ਨਾਮੀ ਪੁੱਤਰ ਪੈਦਾ ਹੋਣ ਤਕ ਅਰਜਨ ਨੂੰ ਉਥੇ ਹੀ ਰਹਿਣਾ ਪਿਆ ਅਤੇ ਉਸ ਪਿਛੋਂ ਅਰਜਨ ਨੇ ਫਿਰ ਤੀਰਥ ਯਾਤਰਾ ਆਰੰਭ ਦਿਤੀ।

ਦਵਾਰਕਾ ਨੇੜੇ ਪ੍ਰਭਾਸ ਨਾਂ ਦੇ ਤੀਰਥ ਅਸਥਾਨ 'ਤੇ ਜਦ ਅਰਜਨ ਰਹਿ ਰਿਹਾ ਸੀ ਤਾਂ ਕ੍ਰਿਸ਼ਨ ਉਸ ਨੂੰ ਮਿਲਣ ਆਇਆ। ਕ੍ਰਿਸ਼ਨ ਨੇ ਜਾਣ ਲਿਆ ਸੀ ਕਿ ਅਰਜਨ ਉਸ ਦੀ ਭੈਣ ਸੁਭੱਦਰਾ ਨਾਲ ਵਿਆਹ ਕਰਨਾ ਚਾਹੁੰਦਾ ਹੈ। ਅਰਜਨ ਨੂੰ ਯਤੀ ਦੇ ਰੂਪ ਵਿਚ ਕ੍ਰਿਸ਼ਨ ਦਵਾਰਕਾ ਲੈ ਗਏ। ਅਰਜਨ ਦੀ ਸੇਵਾ ਕਰਨੀ ਸੁਭੱਦਰਾ ਜ਼ਿੰਮੇ ਆਈ।

ਪਸ਼ੂਪਤੀ ਮੇਲੇ ਵਿਚ ਭਾਗ ਲੈਣ ਲਈ ਸਾਰੇ ਯਾਦਵ ਇਕ ਦਿਨ ਅੰਤਦੀਪ ਗਏ ਸਨ ਤਾਂ ਅਰਜਨ ਸੁਭੱਦਰਾ ਨੂੰ ਇੰਦਰਪ੍ਰਸਥ ਲੈ ਆਇਆ। ਉਨ੍ਹਾਂ ਦੋਵਾਂ ਦਾ ਵਿਆਹ ਹੋ ਗਿਆ। ਸੁਭੱਦਰਾ ਤੇ ਅਰਜਨ ਦੇ ਪੁੱਤ ਦਾ ਨਾਂ ਅਭਿਮੰਨਿਊ ਰਖਿਆ ਗਿਆ। ਦਰੋਪਦੀ ਦੇ ਪੰਜ ਪੁੱਤ ਹੋਏ—ਇਹ ਉਪ-ਪਾਂਡਵ ਕਹਾਏ। ਇਹ ਛੇਅ ਜਣੇ ਹੀ ਪਾਂਡਵਾਂ ਦੀ ਸੰਤਾਨ ਸਨ।

ਗਰਮੀ ਦੀ ਰੁੱਤ ਵਿਚ ਇਕ ਦਿਨ ਬਹੁਤ ਗਰਮੀ ਪੈ ਰਹੀ ਸੀ। ਰੁੱਖਾਂ ਦੀ ਠੰਢੀ ਛਾਂ ਵਿਚ ਟਹਿਲਦੇ ਅਰਜਨ ਤੇ ਕ੍ਰਿਸ਼ਨ ਖਾਂਡਵ ਵਣ ਕੋਲ ਜਾ ਪਹੁੰਚੇ। ਜਦੋਂ ਉਹ ਦਰਖ਼ਤਾਂ ਦੇ ਇਕ ਝੁੰਡ ਕੋਲ ਆਏ ਤਾਂ ਇਕ ਬ੍ਰਾਹਮਣ ਉਨ੍ਹਾਂ ਕੋਲ ਆ ਕੇ ਬੋਲਿਆ, "ਸ੍ਰੀਮਾਨ ਜੀ ਮੈਨੂੰ ਭੋਜਨ ਕਰਵਾਓ!"

ਕ੍ਰਿਸ਼ਨ ਤੇ ਅਰਜਨ ਨੇ ਪੁੱਛਿਆ, "ਦਸੋ! ਤੁਹਾਨੂੰ ਕੇਹੋ ਜੇਹਾ ਭੋਜਨ ਚਾਹੀਦਾ ਹੈ, ਅਸੀਂ ਦਿਆਂਗੇ।"

ਉਸ ਨੇ ਉੱਤਰ ਦਿਤਾ, "ਮੈਂ ਅੱਗ ਹਾਂ। ਇਸ ਖਾਂਡਵ ਵਣ ਨੂੰ ਖਾਣ ਦਾ ਮੈਂ ਕਈ ਵਾਰ ਯਤਨ ਕੀਤਾ ਹੈ। ਇੰਦਰ ਦਾ ਦੋਸਤ ਤਸ਼ਕ ਨਾਮੀਂ ਨਾਗਦੇਵਤਾ ਇਸ ਵਣ ਵਿਚ ਰਹਿੰਦਾ ਹੈ। ਇੰਦਰ ਨੇ ਹਰ ਵਾਰ ਮੀਂਹ ਵਰ੍ਹਾ ਕੇ ਮੇਰਾ ਯਤਨ ਫੇਲ੍ਹ ਕਰ ਦਿਤਾ ਹੈ। ਇਸ ਖਾਂਡਵ ਵਣ ਨੂੰ ਖਾਣ ਵ੍ਰਿਚ ਤੁਸੀਂ ਮੇਰੀ ਮਦਦ ਕਰੋ!"

ਅਰਜਨ ਨੇ ਕਿਹਾ, "ਜੇਕਰ ਸਾਡੇ ਕੋਲ ਲੋੜੀਂਦੇ ਰੱਥ ਤੇ ਅਸਤਰ-ਸ਼ਸਤਰ ਹੋਣ ਤਾਂ ਇੰਦਰ ਨਾਲ ਯੁੱਧ ਕਰਕੇ ਅਸੀਂ ਤੇਰੀ ਸਹਾਇਤਾ ਕਰ ਸਕਦੇ ਹਾਂ।"

ਤਦ ਅਗਨੀ ਦੇਵਤੇ ਨੇ ਇਕ ਦੈਵੀ ਰੱਥ, ਗਾਂਡੀਵ ਨਾਂ ਦਾ ਧਨੁਸ਼, ਅਣਗਿਣਤ ਤੀਰ ਚਲਾਉਣ ਉਤੇ ਵੀ ਖਾਲੀ ਨਾ ਹੋਣ ਵਾਲਾ ਭੱਥਾ ਅਰਜਨ ਨੂੰ ਅਤੇ ਸੁਦਰਸ਼ਨ ਚੱਕਰ, ਕੌਮੋਦਰੀ ਨਾਂ ਦੀ ਗਦਾ ਕ੍ਰਿਸ਼ਨ ਨੂੰ ਦੇ ਦਿਤੀ। ਸੁਦਰਸ਼ਨ ਚੱਕਰ ਬੜਾ ਅਜੀਬ ਸੀ। ਵੈਰੀਆਂ 'ਤੇ ਇਸ ਨੂੰ ਵਰਤਿਆ ਜਾਏ ਤਾਂ ਵੈਰੀ ਨੂੰ ਮਾਰਨ ਪਿਛੋਂ ਇਹ ਕ੍ਰਿਸ਼ਨ ਕੋਲ ਵਾਪਸ ਆ ਜਾਂਦਾ ਹੈ।

ਇਸ ਪਿਛੋਂ ਅਗਨੀ ਦੇਵ ਨੇ ਖਾਂਡਵ ਵਣ ਨੂੰ ਸਾੜਨਾ ਸ਼ੁਰੂ ਕੀਤਾ। ਪਤਾ ਚਲਦਿਆਂ ਹੀ ਇੰਦਰ ਨੇ ਭਾਰੀ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿਤਾ। ਪਰ ਅਰਜਨ ਨੇ ਖਾਂਡਵ ਵਣ ਉਤੇ ਤੀਰਾਂ ਨਾਲ ਇਕ ਐਸਾ ਪੁਲ ਬਣਾ ਦਿਤਾ ਕਿ ਮੀਂਹ ਦੀ ਇਕ ਬੂੰਦ ਵੀ ਖਾਂਡਵ ਵਣ ਉਤੇ ਨਾ ਡਿੱਗੀ।

ਖਾਂਡਵ ਵਣ ਦੇ ਨਾਲ ਨਾਲ ਉਸ ਵਿਚ ਰਹਿੰਦੇ ਲੱਖਾਂ ਜੀਵ-ਜੰਤੂ ਵੀ ਸੁਆਹ ਹੋ ਗਏ। ਇਨ੍ਹਾਂ ਵਿਚੋਂ ਸਿਰਫ਼ ਜਿਊਂਦਾ ਬਾਹਰ ਨਿਕਲਣ ਵਾਲਾ ਇਕੋ ਇਕ ਵਿਅਕਤੀ ਸੀ—ਮੈਅ। ਉਹ ਦਾਨਵਾਂ ਦਾ ਵਿਸ਼ਵਕਰਮਾ ਸੀ। ਸ਼ਿਲਪਕਲਾ ਵਿਚ ਉਹਦੀ ਨਿਪੁੰਨਤਾ ਬੇਮਿਸਾਲ ਸੀ। ਅਰਜਨ ਨੇ ਉਹਨੂੰ ਜਿਊਂਦਾ ਬਾਹਰ ਆਉਣ ਦੇ ਦਿਤਾ।

ਧੰਨਵਾਦੀ ਹੁੰਦਿਆਂ ਉਹ ਬੋਲਿਆ, "ਜੇਕਰ ਤੁਹਾਡਾ ਨਿਰਮਾਣ ਦਾ ਕੋਈ ਕੰਮ ਹੋਵੇ ਤਾਂ ਆਗਿਆ ਦੇਵੋ ਬਣਾ ਦੇਵਾਂਗਾ।"

ਕ੍ਰਿਸ਼ਨ ਨੇ ਮੰਗ ਕੀਤੀ, "ਦੇਵਤਿਆਂ ਦੇ ਸਭਾ-ਭਵਨ ਜਿਹਾ ਇਕ ਸਭਾ-ਭਵਨ ਧਰਮਰਾਜ ਲਈ ਬਣਾ ਦੇਵੋ।"

ਬੇਅੰਤ ਹੀਰੇ-ਜਵਾਹਰਾਤ ਵਰਤ ਕੇ ਕਮਾਲ ਦੀ ਇਮਾਰਤੀ ਸੂਝ ਨਾਲ ਮੈਅ ਨੇ ਪਾਂਡਵਾਂ ਵਾਸਤੇ ਸਭਾ-ਭਵਨ ਦੀ ਉਸਾਰੀ ਕੀਤੀ। ਇਸੇ ਨੂੰ ਮੈਅ ਸਭਾ ਕਿਹਾ ਜਾਣ ਲੱਗਾ।

ਇਕ ਦਿਨ ਧਰਮਰਾਜ ਕੋਲ ਨਾਰਦ ਆਏ ਅਤੇ ਰਾਜਸੂਯ ਯਗ ਕਰਨ, ਚੱਕਰਵਰਤੀ ਰਾਜਾ ਬਣ ਕੇ ਰਾਜ ਕਰਨ ਲਈ ਉਤਸਾਹਿਤ ਕਰਨ ਲਗੇ। ਭਰਾਵਾਂ ਨੇ ਨਾਰਦ ਦੀ ਗੱਲ ਦਾ ਹੁੰਗਾਰਾ ਭਰਿਆ। ਕ੍ਰਿਸ਼ਨ ਨੇ ਵੀ ਇਸ ਮਾਮਲੇ ਵਿਚ ਮਦਦ ਕਰਨੀ ਮੰਨ ਲਈ।

ਪਰ ਧਰਮਰਾਜ ਦੇ ਚੱਕਰਵਰਤੀ ਰਾਜਾ ਬਣਨ ਦੇ ਰਾਹ ਵਿਚ ਵਡਾ ਰੋੜਾ ਸੀ—ਜਰਾਸੰਘ। ਉਹ ਬੜਾ ਤਾਕਤਵਰ ਅਤੇ ਅਨੇਕਾਂ ਰਾਜਿਆਂ ਦਾ ਮੋਹਰੀ ਸੀ। ਕ੍ਰਿਸ਼ਨ ਨੇ ਧਰਮਰਾਜ ਨੂੰ ਕਿਹਾ ਕਿ ਜਰਾਸੰਘ ਨੂੰ ਮਾਰੇ ਬਿਨਾਂ ਪਾਂਡਵਾਂ ਦਾ ਮਹਾਂਜੇਤੂ ਹੋਣਾ ਸੰਭਵ ਨਹੀਂ ਅਤੇ ਉਸ ਨੂੰ ਹਰਾਉਣ ਦਾ ਤਰੀਕਾ ਵੀ ਕ੍ਰਿਸ਼ਨ ਜੀ ਨੇ ਸਮਝਾ ਦਿਤਾ।

ਕ੍ਰਿਸ਼ਨ, ਭੀਮ ਤੇ ਅਰਜਨ ਬ੍ਰਾਹਮਣਾਂ ਦੇ ਭੇਸ ਵਿਚ ਮੱਗਧਰਾਜ ਦੇ ਗਿਰਿਵਜਰਪੁਰ ਨਗਰ ਨੂੰ ਚਲ ਪਏ। ਜਰਾਸੰਘ ਦੇ ਮਹਿਲ ਵਿਚ ਜੇਕਰ ਕੋਈ ਦਰਵਾਜ਼ੇ ਰਾਹੀਂ ਜਾਏ ਤਾਂ ਇਕ ਭੇਰੀ

(ਘੰਟੀ) ਆਪਣੇ ਆਪ ਵੱਜ ਪੈਂਦੀ ਸੀ। ਇਸ ਲਈ ਤਿੰਨੇ ਕੰਧ ਟੱਪ ਕੇ ਜਰਾਸੰਘ ਦੇ ਮਹਿਲ ਵਿਚ ਦਾਖਲ ਹੋਏ।

ਉਸ ਵੇਲੇ ਕੈਦੀ ਕੀਤੇ ਰਾਜਿਆਂ ਵਿਚੋਂ ਕੁਝ ਇਕ ਦੀ ਬਲੀ ਦੇਣ ਪਿਛੋਂ ਬ੍ਰਾਹਮਣਾਂ ਦੀ ਪੂਜਾ ਕਰ ਕੇ ਜਰਾਸੰਘ ਉਨ੍ਹਾਂ ਨੂੰ ਦਾਨ-ਦੱਖਸ਼ਣਾ ਦੇ ਰਿਹਾ ਸੀ। ਕ੍ਰਿਸ਼ਨ, ਭੀਮ ਤੇ ਅਰਜਨ ਨੂੰ ਵੀ ਉਹ ਮੂੰਹੋਂ ਮੰਗਿਆ ਦਾਨ ਦੇਣ ਲਈ ਤਿਆਰ ਸੀ।

ਕ੍ਰਿਸ਼ਨ ਨੇ ਜਰਾਸੰਘ ਨੂੰ ਕਿਹਾ, "ਅਸੀਂ ਤੇਰੇ ਨਾਲ ਯੁੱਧ ਕਰਨਾ ਚਾਹੁੰਦੇ ਹਾਂ।" ਅਤਿ ਉਪਕਾਰੀ ਰਾਜੇ ਜਰਾਸੰਘ ਨੇ ਉਨ੍ਹਾਂ ਤਿੰਨਾਂ ਵਿਚੋਂ ਆਪਣੇ ਜੋੜ ਦਾ ਵਖਾਈ ਦੇਣ ਵਾਲੇ ਭੀਮ ਨੂੰ ਹੀ ਯੁੱਧ ਕਰਨ ਲਈ ਚੁਣਿਆ ਅਤੇ ਉਸੇ ਦੇ ਹੱਥੋਂ ਮਾਰਿਆ ਗਿਆ।

ਜਰਾਸੰਘ ਰੂਪੀ ਰੋੜਾ ਰਾਹ ਵਿਚੋਂ ਹਟ ਜਾਣ ਪਿਛੋਂ ਭੀਮ, ਅਰਜਨ, ਨਕੁਲ ਤੇ ਸਹਿਦੇਵ ਮਹਾਂਜੇਤੂ ਹੋਣ ਲਈ ਚਾਰਾਂ ਦਿਸ਼ਾਵਾਂ ਨੂੰ ਚਲ ਪਏ। ਕਈ ਰਾਜੇ ਉਨ੍ਹਾਂ ਤੋਂ ਹਾਰ ਗਏ ਅਤੇ ਨਜ਼ਰਾਨਾ (ਮਾਇਆ ਦਾ ਤੋਹਫਾ) ਭੇਂਟ ਕਰਕੇ ਉਨ੍ਹਾਂ ਦੀ ਈਨ ਮੰਨ ਗਏ। ਕੁਝ ਹੋਰਾਂ ਰਾਜਿਆਂ ਨੇ ਧਰਮਰਾਜ ਦੀ ਈਨ ਮੰਨ ਕੇ ਰਾਜਸੂਯ ਯਗ ਲਈ ਸਮਗਰੀ ਭੇਟ ਕੀਤੀ।

ਆਪਣੇ ਭਰਾਵਾਂ ਵਲੋਂ ਲਿਆਂਦੀ ਬੇਅੰਤ ਸਮਗਰੀ ਨਾਲ ਧਰਮਰਾਜ ਨੇ ਰਾਜਸੂਯ ਯੱਗ ਸ਼ੁਰੂ ਕੀਤਾ। ਮੌਕੇ ਤੇ ਕਈ ਦੇਸਾਂ ਦੇ ਰਾਜੇ-ਮਹਾਰਾਜੇ, ਹਸਤਨਾਪੁਰ ਤੋਂ ਕੌਰਵ, ਦਵਾਰਿਕਾ ਤੋਂ ਕ੍ਰਿਸ਼ਨ ਆਦਿ ਪਹੁੰਚੇ। ਰਾਜਸੂਯ ਯੱਗ ਨਿਰ-ਵਿਘਨ ਪੂਰਾ ਹੋ ਗਿਆ। ਸਾਰੇ ਮਹਿਮਾਨ ਆਪੋ ਆਪਣੇ ਘਰਾਂ ਨੂੰ ਪਰਤ ਗਏ। ਪਰ ਪੂਰੀ ਮੈਅ ਸਭਾ ਵੇਖਣ ਲਈ ਸ਼ਕੁਨਿ ਤੇ ਦੁਰਯੋਧਨ ਕੁਝ ਦਿਨਾਂ ਲਈ ਇੰਦਰਪ੍ਰਸਥ ਵਿਚ ਠਹਿਰ ਗਏ।

ਮੈਅ ਸਭਾ ਦੀਆਂ ਅਜੀਬ ਚੀਜ਼ਾਂ ਨੂੰ ਵੇਖਦਿਆਂ ਜਦੋਂ ਦੁਰਯੋਧਨ ਇਕ ਦਿਨ ਹੈਰਾਨ ਹੋਇਆ ਘੁੰਮ ਰਿਹਾ ਸੀ ਤਾਂ ਉਸ ਨੂੰ ਬੇਇਜ਼ਤੀ ਦਾ ਸਾਹਮਣਾ ਕਰਨਾ ਪਿਆ। ਖੁੱਲ੍ਹੇ ਦਰਵਾਜ਼ੇ ਦੀ ਥਾਂ ਬਿਨਾਂ ਦਰਵਾਜ਼ੇ ਵਾਲੀ ਥਾਂ ਨੂੰ ਧੋਖੇ ਨਾਲ ਦਰਵਾਜ਼ਾ ਸਮਝ ਕੇ ਜਦੋਂ ਦੁਰਯੋਧਨ ਬਾਹਰ ਨਿਕਲਣ ਲੱਗਾ ਤਾਂ ਉਹ ਕੰਧ 'ਚ ਜਾ ਵੱਜਾ ਜਿਸ ਨਾਲ ਮੱਥੇ 'ਤੇ ਚੋਟ ਲੱਗ ਗਈ। ਜਿਥੇ ਪਾਣੀ ਨਹੀਂ ਸੀ ਉਸ ਨੂੰ ਪਾਣੀ ਸਮਝਿਆ ਅਤੇ ਜਿਥੇ ਪਾਣੀ ਸੀ ਉਸ ਨੂੰ ਫ਼ਰਸ਼ ਸਮਝ ਕੇ ਜਦੋਂ ਉਹ ਲੰਘਣ ਲੱਗਾ ਤਾਂ ਕਪੜੇ ਭਿੱਜ ਗਏ। ਇਹ ਸਭ ਵੇਖਦਿਆਂ ਧਰਮਰਾਜ ਨੂੰ ਛੱਡ ਕੇ ਸਾਰੇ ਪਾਂਡਵਾਂ ਤੇ ਦਰੋਪਦੀ ਦਾ ਹਾਸਾ ਨਿਕਲ ਗਿਆ।

ਪਾਂਡਵਾਂ ਦਾ ਪ੍ਰਤਾਪ ਵੇਖ ਕੇ ਦੁਰਯੋਧਨ ਤਾਂ ਪਹਿਲਾਂ ਹੀ ਈਰਖਾ ਨਾਲ ਸੜ ਰਿਹਾ ਸੀ, ਪਰ ਹੁਣ ਉਹਦੇ ਮਨ ਵਿਚ ਪਾਂਡਵਾਂ ਪ੍ਰਤੀ ਭਾਰੀ ਨਫ਼ਰਤ ਪੈਦਾ ਹੋ ਗਈ। ਹਸਤਨਾਪੁਰ ਪਹੁੰਚ ਕੇ ਉਸ ਨੇ ਸ਼ਕੁਨਿ ਨਾਲ ਸਲਾਹ ਕੀਤੀ ਕਿ ਪਾਂਡਵਾਂ ਦਾ ਕਿੰਜ ਸਰਵਨਾਸ਼ ਕੀਤਾ ਜਾਏ।

ਸ਼ਕੁਨਿ ਨੇ ਵਾਅਦਾ ਕੀਤਾ ਕਿ ਹੇਰਾਫੇਰੀ ਵਾਲਾ ਜੂਆ ਖੇਡ ਕੇ ਉਹ ਧਰਮਰਾਜ ਨੂੰ

ਹਰਾ ਸਕਦਾ ਹੈ ।

ਕਿਸੇ ਤਰ੍ਹਾਂ ਪਿਤਾ ਨੂੰ ਮਨਾ ਕੇ ਦੁਰਯੋਧਨ ਨੇ ਆਗਿਆ ਲੈ ਲਈ ਕਿ ਧਰਮਰਾਜ ਨੂੰ ਜੂਆ ਖੇਡਣ ਲਈ ਬੁਲਾ ਲਿਆ ਜਾਏ । ਇਕ ਹਜ਼ਾਰ ਰਾਜਗੀਰ ਲਾ ਕੇ ਇਕ ਸਭਾ-ਭਵਨ ਬਣਾਉਣ ਪਿਛੋਂ ਦੁਰਯੋਧਨ ਨੇ ਪਾਂਡਵਾਂ ਨੂੰ ਬੁਲਾਵਾ ਭੇਜ ਦਿਤਾ ।

ਜੂਆ ਖੇਡਣਾ ਧਰਮਰਾਜ ਨੂੰ ਬਹੁਤ ਚੰਗਾ ਲਗਦਾ ਸੀ । ਇਸ ਤੋਂ ਬਿਨਾਂ ਜੇਕਰ ਕੋਈ ਜੂਆ ਖੇਡਣ ਲਈ ਬੁਲਾਏ ਤਾਂ ਉਸ ਦੇ ਬੁਲਾਵੇ ਨੂੰ ਅਸਵੀਕਾਰ ਕਰਨਾ ਰਾਜ ਧਰਮ ਦੇ ਉਲਟ ਸਮਝਿਆ ਜਾਂਦਾ ਸੀ । ਇਸ ਲਈ ਧਰਮਰਾਜ ਨੇ ਸੱਦਾ ਸਵੀਕਾਰ ਕਰ ਲਿਆ ।

ਇਕ ਪਿਛੋਂ ਇਕ ਬਾਜ਼ੀ ਹਾਰਦਿਆਂ ਧਰਮਰਾਜ ਆਪਣੀ ਸਾਰੀ ਦੌਲਤ, ਸਾਰਾ ਰਾਜ ਆਪਣੇ ਭਰਾ, ਆਪਣਾ ਆਪਾ ਤੇ ਆਪਣੀ ਪਤਨੀ ਦਰੋਪਦੀ ਨੂੰ ਵੀ ਦੁਰਯੋਧਨ ਕੋਲ ਹਾਰ ਗਏ । ਦਰੋਪਦੀ ਸਣੇ ਸਾਰੇ ਪਾਂਡਵ ਹੁਣ ਕੌਰਵਾਂ ਦੇ ਗ਼ੁਲਾਮ ਹੋ ਗਏ ।

ਤਦ ਅੰਤਪੁਰ ਤੋਂ ਦਰੋਪਦੀ ਨੂੰ ਦੁਰਯੋਧਨ ਨੇ ਭਰੀ ਸਭਾ ਵਿਚ ਬੁਲਵਾਇਆ । ਆਪਣੇ ਭਰਾ ਦੁਸ਼ਾਸਨ ਤੋਂ ਉਸ ਦੀ ਸਾੜ੍ਹੀ ਉਤਰਵਾਕੇ ਬੇਇਜ਼ਤੀ ਕਰਨ ਦਾ ਯਤਨ ਕੀਤਾ ।

ਇਹ ਸਾਰਾ ਕੁਝ ਨਾ ਸਹਿੰਦਿਆਂ, ਕੁਚਲੀ ਹੋਈ ਪੂਛ ਵਾਲੇ ਸੱਪ ਵਾਂਗ ਵਲ ਖਾਂਦਿਆਂ ਭੀਮ ਨੇ ਪ੍ਰਣ ਕੀਤਾ ਕਿ ਉਹ ਯੁਧ ਵਿਚ ਦੁਰਯੋਧਨ ਦੀਆਂ ਟੰਗਾਂ ਤੋੜ ਦੇਵੇਗਾ ਅਤੇ ਦੁਸ਼ਾਸਨ ਦਾ ਦਿਲ ਚੀਰ ਕੇ ਲਹੂ ਪੀਵੇਗਾ ।

ਗੱਲ ਜਦੋਂ ਏਨੀ ਤਰਸਯੋਗ ਹਾਲਤ ਤੇ ਪਹੁੰਚ ਗਈ ਤਾਂ ਧਰਿਤਰਾਸ਼ਟਰ ਨੇ ਸਾਰੀਆਂ ਘਟਨਾਵਾਂ ਲਈ ਪਛਤਾਵਾ ਕੀਤਾ । ਹਾਰੀਆਂ ਹੋਈਆਂ ਸਾਰੀਆਂ ਚੀਜ਼ਾਂ ਪਾਂਡਵਾਂ ਨੂੰ ਵਾਪਸ ਕਰਵਾ ਕੇ ਉਨ੍ਹਾਂ ਨੂੰ ਇੰਦਰਪ੍ਰਸਥ ਭੇਜ ਦਿੱਤਾ ।

ਦੁਰਯੋਧਨ ਦੇ ਸਾਰੇ ਕੀਤੇ ਕਰਾਏ ਤੇ ਪਾਣੀ ਫਿਰ ਗਿਆ । ਪਰ ਧਰਿਤਰਾਸ਼ਟਰ ਦੇ ਕੰਨ ਵਿਚ ਵਾਰ ਵਾਰ ਫੂਕ ਮਾਰ ਕੇ ਦੁਰਯੋਧਨ ਨੇ ਮੁੜ ਪਿਤਾ ਨੂੰ ਮਨਾ ਲਿਆ ਕਿ ਧਰਮਰਾਜ ਨੂੰ ਇਕ ਵਾਰ ਫੇਰ ਜੂਆ ਖੇਡਣ ਲਈ ਬੁਲਾਇਆ ਜਾਏ । ਇਹ ਜਾਣਦਿਆਂ ਵੀ ਕਿ ਸ਼ਕੁਨਿ ਧੋਖੇਬਾਜ਼ ਹੈ, ਧਰਮਰਾਜ ਜੂਆ ਖੇਡਣ ਆ ਗਏ ।

ਇਸ ਵਾਰ ਜੂਏ ਵਿਚ ਇਕੋ ਹੀ ਸ਼ਰਤ ਸੀ ਕਿ ਬਾਜ਼ੀ ਹਾਰਨ ਵਾਲੇ ਨੂੰ ਬਾਰਾਂ ਸਾਲ ਬਨਵਾਸ ਤੇ ਉਸ ਪਿਛੋਂ ਇਕ ਸਾਲ ਅਗਿਆਤਵਾਸ ਕਰਨਾ ਪਏਗਾ । ਜੇਕਰ ਅਗਿਆਤਵਾਸ ਸਮੇਂ ਉਸ ਦਾ ਪਤਾ ਚਲ ਗਿਆ ਤਾਂ ਫਿਰ ਬਾਰਾਂ ਸਾਲ ਦਾ ਬਨਵਾਸ ਤੇ ਇਕ ਸਾਲ ਦਾ ਅਗਿਆਤਵਾਸ ਦਹੁਰਾਉਣਾ ਪਏਗਾ । ਦੋਨਾਂ ਪਾਸਿਆਂ ਲਈ ਇਹੀ ਸ਼ਰਤ ਸੀ । ਪਰ ਇਸ ਵਾਰ ਵੀ ਧਰਮਰਾਜ ਬਾਜ਼ੀ ਹਾਰ ਗਿਆ ।

ਪਾਂਡਵ ਬਨਵਾਸ ਨੂੰ ਤੁਰ ਪਏ। ਸਿਰਫ਼ ਕੁੰਤੀ ਦੇਵੀ ਧਰਿਤਰਾਸ਼ਟਰ ਕੋਲ ਰਹਿ ਗਈ।

ਵਣ ਵਿਚ ਜਾਣ ਸਮੇਂ ਵੀ ਪਾਂਡਵਾਂ ਨਾਲ ਕਈ ਪਰਵਾਰ ਤੇ ਬ੍ਰਾਹਮਣ ਸਨ। ਇਨ੍ਹਾਂ ਦਾ ਪਾਲਣ-ਪੋਸਣ ਕਿਵੇਂ ਹੋਏਗਾ ? ਜਦੋਂ ਇਹ ਗੱਲ ਧਰਮਰਾਜ ਦੀ ਸਮਝ ਵਿਚ ਨਾ ਆਈ ਤਾਂ ਉਸ ਨੇ ਸੂਰਜ ਦੀ ਭਗਤੀ ਕੀਤੀ। ਸੂਰਜ ਨੇ ਪ੍ਰਗਟ ਹੋ ਕੇ ਧਰਮਰਾਜ ਨੂੰ ਤਾਂਬੇ ਦਾ ਇਕ ਭਾਂਡਾ ਦਿਤਾ ਅਤੇ



ਕਿਹਾ ਕਿ ਜੇਕਰ ਦਰੋਪਦੀ ਇਸ ਭਾਂਡੇ ਵਿਚ ਖਾਣਾ ਬਣਾਵੇ ਤਾਂ ਇਸ ਵਿਚੋਂ ਸਾਰਾ ਦਿਨ ਭੋਜਨ ਨਹੀਂ ਮੁੱਕੇਗਾ।

ਕੁਝ ਸਮੇਂ ਪਿਛੋਂ ਪਾਂਡਵਾਂ ਨੇ ਕਾਮਅਕ ਨਾਂ ਦੇ ਜੰਗਲ ਵਿਚ ਆਪਣਾ ਡੇਰਾ ਲਾ ਲਿਆ। ਦਵਾਰਿਕਾ ਤੋਂ ਕ੍ਰਿਸ਼ਨ ਅਤੇ ਪਾਂਚਾਲ ਤੋਂ ਦਰੋਪਦੀ ਦੇ ਰਿਸ਼ਤੇਦਾਰ ਉਥੇ ਉਨ੍ਹਾਂ ਨੂੰ ਮਿਲਣ ਆਏ। ਕੌਰਵਾਂ ਹੱਥੋਂ ਹੋਈ ਬੇਇਜ਼ਤੀ ਦੀਆਂ ਗੱਲਾਂ ਕ੍ਰਿਸ਼ਨ ਨੂੰ ਦਸਦਿਆਂ ਦਰੋਪਦੀ ਬੜੀ ਰੋਈ। ਕ੍ਰਿਸ਼ਨ ਨੇ ਦਰੋਪਦੀ ਨੂੰ ਸਮਝਾਇਆ ਕਿ ਜੇਕਰ ਉਹ ਉਦੋਂ ਉਥੇ ਹੁੰਦੇ ਤਾਂ ਇਸ ਤਰ੍ਹਾਂ ਕਦੇ ਵੀ ਨਾ ਹੋ ਸਕਦਾ। ਪਰ ਉਦੋਂ ਉਹ ਤਾਂ ਯੁਧਾਂ ਵਿਚ ਰੁੱਝੇ ਹੋਏ ਸਨ। ਫੇਰ ਵੀ ਉਸ ਦੇ ਦੁਖ ਜ਼ਰੂਰ ਦੂਰ ਹੋਣਗੇ।

ਜਦੋਂ ਹਮਦਰਦੀ ਕਰਨ ਆਏ ਲੋਕ ਆਪੋ ਆਪਣੇ ਘਰਾਂ ਨੂੰ ਪਰਤ ਗਏ ਤਾਂ ਪਾਂਡਵਾਂ ਨੇ ਆਪਣਾ ਡੇਰਾ ਦਰੈਤ ਨਾਂ ਦੇ ਜੰਗਲ ਵਿਚ ਬਦਲ ਲਿਆ।

ਪਾਂਡਵਾਂ ਦੇ ਮਨ ਵਿਚ ਇਕੋ ਹੀ ਚਿੰਤਾ ਸੀ ਕਿ ਜੇ ਕੌਰਵਾਂ ਨਾਲ ਉਨ੍ਹਾਂ ਦਾ ਯੁਧ ਛਿੜਿਆ ਤਾਂ ਭੀਸ਼ਮ, ਕ੍ਰਿਪਾਚਾਰਯ, ਦਰੋਣਾਚਾਰਯ, ਅੱਸ਼ਵਥਾਮਾ ਜਿਹੇ ਮਹਾਂਰਥੀ ਦੁਰਯੋਧਨ ਨਾਲ ਹੀ ਰਹਿਣਗੇ। ਉਨ੍ਹਾਂ ਨੂੰ ਜਿੱਤਣਾ ਕੋਈ ਸੌਖਾ ਨਹੀਂ।

ਵਿਆਸ ਨੇ ਉਨ੍ਹਾਂ ਨੂੰ ਕਿਸੇ ਵੀ ਜੰਗਲ ਵਿਚ ਬਹੁਤਾ ਚਿਰ ਨਾ ਰਹਿਣ ਦੀ ਸਲਾਹ ਦਿਤੀ ਸੀ। ਇਸ ਲਈ ਪਾਂਡਵ ਫੇਰ ਕਾਮਅਕ ਜੰਗਲ ਵਿਚ ਮੁੜ ਆਏ। ਉਥੇ ਧਰਮਰਾਜ ਨੇ ਅਰਜਨ ਨੂੰ ਇਕ ਮੰਤਰ ਦਿਤਾ ਅਤੇ ਉਸ ਦੀ ਸਹਾਇਤਾ ਨਾਲ ਦੈਵੀ ਸ਼ਸਤਰ ਪਰਾਪਤ ਕਰਨ ਲਈ ਭੇਜਿਆ।

ਕਵਚ, ਤੀਰ-ਕਮਾਨ ਅਤੇ ਹੋਰ ਸ਼ਸ਼ਤਰਾਂ ਨੂੰ ਲੈ ਕੇ ਅਰਜਨ ਤੁਰ ਪਿਆ। ਹਿਮਾਲਾ ਵਿਚ ਜਦੋਂ ਉਹ ਗੰਧਮਾਦਨ ਨਾਮੀਂ ਪਹਾੜਾਂ ਵਿਚੋਂ ਲੰਘ ਰਿਹਾ ਸੀ ਤਾਂ ਉਸ ਨੂੰ ਇੰਦਰ ਦੇਵਤਾ ਨੇ ਦਰਸ਼ਨ ਦਿਤੇ ਤੇ ਕਿਹਾ, "ਜੇ ਤੈਨੂੰ ਗੈਬੀ ਸ਼ਸਤਰ ਚਾਹੀਦੇ ਹਨ ਤਾਂ ਪਹਿਲਾਂ ਸ਼ਿਵ ਨੂੰ ਖ਼ੁਸ਼ ਕਰ ਲੈ।" ਏਨਾ ਕਹਿ ਕੇ ਉਹ ਅਲੋਪ ਹੋ ਗਏ।

ਅਰਜਨ ਨੇ ਸ਼ਿਵ ਦੀ ਤਪੱਸਿਆ ਆਰੰਭ ਕਰ ਦਿਤੀ। ਤਦ ਸ਼ਿਵ ਤੇ ਪਾਰਬਤੀ ਇਕ ਸ਼ਿਕਾਰੀ ਜੋੜੀ ਦੇ ਰੂਪ ਵਿਚ ਉਥੇ ਆਏ।

ਏਨੇ ਵਿਚ ਉਥੇ ਇਕ ਸੂਰ ਆਇਆ। ਸ਼ਿਵ ਤੇ ਅਰਜਨ ਨੇ ਇਕੋ ਵੇਲੇ ਤੀਰ ਛੱਡੇ। ਮੈਂ ਮਾਰਿਆ ਹੈ। ਨਹੀਂ, ਮੈਂ ਮਾਰਿਆ ਹੈ। ਕਹਿੰਦਿਆਂ ਦੋਨਾਂ ਵਿਚ ਬਹਿਸ ਛਿੜ ਗਈ ਅਤੇ ਉਹ ਲੜ ਪਏ। ਇਸ ਲੜਾਈ ਵਿਚ ਸ਼ਿਵ ਦੇ ਸਾਹਵੇਂ ਅਰਜਨ ਦਾ ਬੇਓੜਕ ਬਲ ਜ਼ਰਾ ਵੀ ਕੰਮ ਨਾ ਆਇਆ।

ਤਾਂ ਵੀ ਸ਼ਿਵ ਨੇ ਅਰਜਨ ਦੇ ਹੌਂਸਲੇ ਦੀ ਪ੍ਰਸ਼ੰਸਾ ਕੀਤੀ ਅਤੇ ਆਪਣੇ ਅਸਲੀ ਰੂਪ ਵਿਚ ਪ੍ਰਗਟ ਹੋ ਕੇ ਅਰਜਨ ਨੂੰ 'ਅਮੋਧ ਪਸ਼ੂਪੱਤ ਅੱਸਤਰ' ਦੇ ਦਿਤਾ।

ਸ਼ਿਵ ਦੇ ਅਲੋਪ ਹੁੰਦਿਆਂ ਹੀ ਦੇਵਲੋਕ ਤੋਂ ਇੰਦਰ ਦਾ ਰਥ ਅਰਜਨ ਕੋਲ ਆ ਪਹੁੰਚਿਆ, ਜਿਸ ਵਿਚ ਬੈਠ ਕੇ ਅਰਜਨ ਇੰਦਰ ਨਗਰੀ ਅਮਰਾਵਤੀ ਜਾ ਪਹੁੰਚਿਆ।

ਸਵਰਗ ਕਿਹੋ ਜਿਹਾ ਹੁੰਦਾ ਹੈ ਇਸ ਨੂੰ ਅਰਜਨ ਨੇ ਆਪਣੀਂ ਅੱਖੀਂ ਵੇਖਿਆ। ਇੰਦਰ ਦੇ ਨਾਲ ਹੀ ਅਰਜਨ ਵੀ ਤਖ਼ਤ ਤੇ ਬੈਠਾ। ਅਰਜਨ ਦੇ ਸਵਾਗਤ ਵਿਚ ਅਪੱਸਰਾਵਾਂ ਨੇ ਨਾਚ ਕੀਤਾ। ਦੇਵਨਗਰੀ ਦੇ ਨਾਰਦ ਜਿਹੇ ਗਾਇਕਾਂ ਨੇ ਗਾਣਾ ਗਾਇਆ।

ਪੰਜ ਸਾਲ ਤਕ ਸਵਰਗ ਵਿਚ ਰਹਿ ਕੇ ਅਰਜਨ ਨੇ ਉਥੋਂ ਦੇ ਸਵਰਗੀ ਸੁਖ ਦਾ ਅਨੰਦ ਮਾਣਿਆ। ਇੰਦਰ ਦੇ ਰੱਥ ਵਿਚ ਹੀ ਉਹ ਵਾਪਸ ਮੁੜਿਆ। ਅਰਜਨ ਦੇ ਮੁੜਨ ਸਮੇਂ ਤਕ ਬਾਕੀ ਪਾਂਡਵ ਗੰਧਮਾਦਨ ਨਾਮੀ ਪਹਾੜ ਤੇ ਹੀ ਰਹਿ ਰਹੇ ਸਨ। ਹੁਣ ਤਕ ਬਨਵਾਸ ਦਾ ਅੱਧਾ ਸਮਾਂ ਪੂਰਾ ਹੋ ਚੁਕਾ ਸੀ।

ਅਗਲੇ ਚਾਰ ਵਰ੍ਹੇ ਪਾਂਡਵ ਗੰਧਮਾਦਨ ਪਹਾੜ ਦੇ ਆਸੇ ਪਾਸੇ ਹੀ ਰਹਿੰਦੇ ਰਹੇ। ਫਿਰ ਕਾਮਅਕ ਵਣ ਵਿਚ ਮੁੜ ਆਏ। ਬਨਵਾਸ ਦਾ ਜਦੋਂ ਥੋੜ੍ਹਾ ਸਮਾਂ ਬਾਕੀ ਰਹਿ ਗਿਆ ਤਾਂ ਸਤਭਾਮਾ ਨੂੰ ਨਾਲ ਲੈ ਕੇ ਕ੍ਰਿਸ਼ਨ ਫਿਰ ਉਨ੍ਹਾਂ ਨੂੰ ਮਿਲਣ ਆਇਆ।

ਧਰਮਰਾਜ ਨੂੰ ਢਾਰਸ ਬੰਨ੍ਹਾਉਂਦਿਆਂ ਕ੍ਰਿਸ਼ਨ ਨੇ ਕਿਹਾ, "ਤੇਰੇ ਦੁੱਖਾਂ ਦਾ ਸਮਾਂ ਪੂਰਾ ਹੋਣ ਦਾ ਵੇਲਾ ਆਉਣ ਵਾਲਾ ਹੈ। ਵੈਰੀਆਂ ਤੇ ਜਿੱਤ ਪਰਾਪਤ ਕਰਕੇ ਆਪਣੇ ਭਾਈਆਂ ਨਾਲ ਰਾਜ ਕਰਦਿਆਂ ਤੂੰ ਸੁਖ ਨਾਲ ਰਹੇਂਗਾ।" ਪਾਂਡਵਾਂ ਨੇ ਆਪਣਾ ਡੇਰਾ ਹੁਣ ਦਰੈਤ ਵਣ ਵਿਚ ਬਦਲ ਲਿਆ।

ਇਨ੍ਹੀਂ ਦਿਨੀਂ ਹੀ ਦਰਯੋਧਨ ਦੇ ਮਨ ਵਿਚ ਇਕ ਨੀਚ ਵਿਚਾਰ ਪੈਦਾ ਹੋਇਆ। ਵਣ ਵਿਚ ਪਾਂਡਵਾਂ ਦੀ ਮਾੜੀ ਹਾਲਤ ਵੇਖ ਕੇ ਖੁਸ਼ ਹੋਣ ਲਈ ਉਨ੍ਹਾਂ ਸਾਹਵੇਂ ਆਪਣੀ ਸ਼ਾਨ ਦਾ ਵਿਖਾਵਾ ਕਰ ਕੇ, ਉਨ੍ਹਾਂ ਦਾ ਮਨ ਦੁਖਾਉਣ ਦਾ ਉਸ ਨੇ ਫੈਸਲਾ ਕਰ ਲਿਆ। ਕਰਣ ਅਤੇ ਸ਼ਕੁਨਿ ਨੇ ਇਸ ਵਿਉਂਤ ਦੇ ਲਈ ਇਕ ਰਾਹ ਸੁਝਾਇਆ।

ਇਸੇ ਵਿਉਂਤ ਅਨੁਸਾਰ ਦੁਰਯੋਧਨ ਨੇ ਪਿਤਾ ਨੂੰ ਕਿਹਾ, "ਸੁਣਿਆ ਹੈ ਕਿ ਦਰੈਤਵਣ ਵਿਚਲੀਆਂ ਸਾਡੀਆਂ ਗਊਆਂ ਨੂੰ ਮਾਸਾਹਾਰੀ ਪਸ਼ੂ ਬਹੁਤ ਤੰਗ ਕਰ ਰਹੇ ਹਨ। ਅਸੀਂ ਇਨ੍ਹਾਂ ਮਾਸਾਹਾਰੀ ਪਸ਼ੂਆਂ ਦਾ ਸ਼ਿਕਾਰ ਕਰਕੇ ਗਊਆਂ ਦੀ ਰੱਖਿਆ ਕਰਾਂਗੇ।"

ਆਪਣੇ ਭਰਾਵਾਂ ਕਰਣ, ਸ਼ਕੁਨਿ ਤੇ ਅਨੇਕਾਂ ਔਰਤਾਂ ਅਤੇ ਭਾਰੀ ਫੌਜ ਨੂੰ ਲੈ ਕੇ ਦੁਰਯੋਧਨ ਦਰੈਤਵਣ ਵਿਚ ਪਹੁੰਚਿਆ।

ਦਰੈਤਵਣ ਵਿਚ ਇਕ ਤਲਾਅ ਸੀ। ਉਸ ਦੇ ਦੂਸਰੇ ਪਾਸੇ ਪਾਂਡਵਾਂ ਦਾ ਡੇਰਾ ਸੀ। ਤਲਾਅ ਦੇ ਏਧਰਲੇ ਪਾਸੇ ਦੁਰਯੋਧਨ ਨੇ ਆਪਣੇ ਤੰਬੂ ਗੱਡਣੇ ਚਾਹੇ। ਪਰ ਇਹ ਤਲਾਅ ਤਾਂ ਇੰਦਰ ਦਾ ਸੀ।

ਇਸ ਲਈ ਗੰਧਰਵਾਂ ਦੀ ਸੈਨਾ ਨਾਲ ਦੁਰਯੋਧਨ ਦੀ ਸੈਨਾ ਦੀ ਮੁੱਠ-ਭੇੜ ਹੋ ਗਈ। ਦੁਰਯੋਧਨ ਤੇ ਉਸ ਦੇ ਨਾਲ ਦੀਆਂ ਔਰਤਾਂ ਨੂੰ ਚਿਤਰਸੇਨ ਨਾਮੀਂ ਗੰਧਰਵ ਲੈ ਕੇ ਜਾਣ ਲਗਿਆ।

ਦੁਰਯੋਧਨ ਦੇ ਸੇਵਾਦਾਰ ਧਰਮਰਾਜ ਕੋਲ ਗਏ ਅਤੇ ਦੁਰਯੋਧਨ ਦੀ ਦੁਰਦਸ਼ਾ ਦੱਸ ਕੇ ਰੋਂਦੇ ਹੋਏ ਹਾਲ-ਦੁਹਾਈ ਪਾਉਣ ਲੱਗੇ। ਚਿਤਰਸੇਨ ਤੇ ਅਰਜਨ ਪੁਰਾਣੇ ਮਿੱਤਰ ਸਨ।

ਚਿਤਰਸੇਨ ਨੇ ਕਿਹਾ, "ਇਹ ਦੁਰਾਚਾਰੀ ਤੁਹਾਨੂੰ ਨੀਵਾਂ ਵਖਾਉਣ ਲਈ ਆਇਆ ਹੈ। ਇਹ ਖ਼ਬਰ ਸੁਣਦਿਆਂ ਹੀ ਇੰਦਰ ਨੇ ਮੈਨੂੰ ਇਥੇ ਭੇਜਿਆ ਹੈ। ਮੈਂ ਇਹਨੂੰ ਇੰਦਰ ਕੋਲ ਲੈ ਕੇ ਜਾਵਾਂਗਾ। ਤੂੰ ਵਿਚਾਲੇ ਨਾ ਆ!"

ਤਦ ਅਰਜਨ ਬੋਲਿਆ, "ਕਿੰਨਾ ਵੀ ਦੁਰਾਚਾਰੀ ਹੋਵੇ ਪਰ ਹੈ ਤਾਂ ਸਾਡਾ ਚਚੇਰਾ ਭਰਾ ਹੀ। ਤੂੰ ਜੇ ਇਸ ਨੂੰ ਛੱਡ ਦੇਵੇਂ ਤਾਂ ਧਰਮਰਾਜ ਖ਼ੁਸ਼ ਹੋਣਗੇ।"

ਧਰਮਰਾਜ ਦੀ ਇੱਛਾ ਅਨੁਸਾਰ ਚਿਤਰਸੇਨ ਨੇ ਦੁਰਯੋਧਨ ਨੂੰ ਛੱਡ ਦਿਤਾ। ਇਸ ਬੇਇਜ਼ਤੀ ਨੂੰ ਸਹਿਣ ਦੀ ਥਾਂ ਦੁਰਯੋਧਨ ਨੇ ਮਰ ਜਾਣਾ ਚੰਗਾ ਸਮਝਿਆ। ਪਰ ਕਰਣ, ਸ਼ਕੁਨਿ ਅਤੇ ਦੁਸ਼ਾਸਨ ਨੇ ਉਹਨੂੰ ਸਮਝਾ ਬੁਝਾ ਕੇ ਹਟਾ ਲਿਆ ਅਤੇ ਉਹਨੂੰ ਨਾਲ ਲੈ ਕੇ ਹਸਤਨਾਪੁਰ ਮੁੜ ਗਏ।

ਇਸ ਪਿਛੋਂ ਪਾਂਡਵ ਫਿਰ ਕਾਮਅਕ ਵਣ ਵਿਚ ਮੁੜ ਆਏ।

ਇਕ ਦਿਨ ਉਥੇ ਸ਼ਿਕਾਰ ਖੇਡਣ ਜਾਣ ਸਮੇਂ ਉਨ੍ਹਾਂ ਨੇ ਦਰੋਪਦੀ ਤੇ ਧੌਮਯ ਨੂੰ ਤ੍ਰਿਣਬਿੰਦੂ ਨਾਮੀਂ ਮੁਨੀ ਦੇ ਆਸ਼ਰਮ ਵਿਚ ਛੱਡ ਦਿਤਾ।

ਉਸੇ ਵੇਲੇ ਦੁਰਯੋਧਨ ਦਾ ਜੀਜਾ ਸੈਂਧਵ (ਜੈਅਦ੍ਰਥ) ਉਧਰੋਂ ਲੰਘ ਰਿਹਾ ਸੀ। ਇਕੱਲੀ ਦਰੋਪਦੀ ਨੂੰ ਵੇਖਦਿਆਂ, ਉਸ ਦੇ ਮੋਹਤ ਹੋ, ਜਬਰਦਸਤੀ ਰਥ ਵਿਚ ਬਿਠਾ ਕੇ ਉਹ ਜਾਣ ਲਗਿਆ।

ਧੌਮਯ ਥੋੜੀ ਦੂਰ ਹੀ ਸੀ। ਦਰੋਪਦੀ ਨੇ ਉੱਚੀ ਆਵਾਜ਼ ਮਾਰੀ। ਚੀਕਦਾ-ਚਿਲ਼ਾਉਂਦਾ ਧੌਮਯ ਰਥ ਪਿਛੇ ਭੱਜਣ ਲੱਗਾ। ਪਾਂਡਵ ਉਸੇ ਸਮੇਂ ਸ਼ਿਕਾਰ ਕਰਕੇ ਮੁੜ ਰਹੇ ਸਨ। ਖ਼ਬਰ ਮਿਲਦੇ ਹੀ ਰਥ ਤੇ ਚੜ੍ਹ ਕੇ ਸੈਂਧਵ ਦਾ ਪਿੱਛਾ ਕਰਨ ਲੱਗੇ ਅਤੇ ਹੱਲਾ ਬੋਲ ਕੇ ਉਹਨੂੰ ਕੈਦੀ ਬਣਾ ਲਿਆ।

ਪਾਂਡਵਾਂ ਦਾ ਬਾਰਾਂ ਸਾਲਾਂ ਦਾ ਬਨਵਾਸ ਪੂਰਾ ਹੋ ਗਿਆ। ਹੁਣ ਉਨ੍ਹਾਂ ਨੇ ਇਕ ਵਰ੍ਹੇ ਦਾ ਅਗਿਆਤਵਾਸ ਇੰਜ ਬਿਤਾਉਣਾ ਸੀ ਕਿ ਇਸ ਸਮੇਂ ਵਿਚ ਕਿਸੇ ਨੂੰ ਵੀ ਉਨ੍ਹਾਂ ਦਾ ਪਤਾ ਨਾ ਲੱਗ ਸਕੇ।

ਉਨ੍ਹਾਂ ਨੇ ਫੈਸਲਾ ਕੀਤਾ ਕਿ ਉਹ ਮਤਸਯ ਦੇਸ਼ ਦੇ ਰਾਜੇ ਵਿਰਾਟ ਕੋਲ ਲੁਕਵੇਂ ਰੂਪ ਵਿਚ ਰਹਿਣਗੇ। ਧਰਮਰਾਜ ਨੇ ਸੰਨਿਅਸੀ ਦਾ ਭੇਸ ਧਾਰਨ ਕਰਕੇ ਕੰਕੂ ਦੇ ਨਾਮ ਹੇਠ ਵਿਰਾਟ ਨੂੰ ਧਰਮ ਗਰੰਥਾਂ ਵਿਚੋਂ ਕਥਾਵਾਂ ਸੁਨਾਉਣ ਦਾ ਮਨ ਬਣਾਇਆ। ਭੀਮ ਨੇ ਕਿਹਾ ਕਿ ਵਲਲ ਨਾਉਂ ਰੱਖ ਕੇ ਉਹ ਵਿਰਾਟ ਰਾਜੇ ਦੇ ਰਸੋਈ ਘਰ ਵਿਚ ਕੰਮ ਕਰੇਗਾ। ਅਰਜਨ ਨੇ ਕਿਹਾ ਕਿ ਉਹ ਬ੍ਰਹਨੱਲਾ ਨਾਉਂ ਰੱਖ ਕੇ ਅੰਤਪੁਰ ਦੀਆਂ ਇਸਤ੍ਰੀਆਂ ਨੂੰ ਸੰਗੀਤ ਅਤੇ ਨਾਚ ਦੀ ਸਿਖਿਆ ਦੇਵੇਗਾ। ਨਕੁਲ ਨੇ ਦਾਮਗ੍ਰੰਥੀ ਨਾਉਂ ਰੱਖ ਕੇ ਵਿਰਾਟ ਦੇ ਘੋੜਿਆਂ ਦੀ ਦੇਖ ਭਾਲ ਕਰਨ ਅਤੇ ਸਹਿਦੇਵ ਨੇ ਤੰਤ੍ਰੀ ਨਾਮ ਨਾਲ ਵਿਰਾਟ ਦੀਆਂ ਗਊਆਂ ਚਾਰਨ ਦਾ ਕੰਮ ਚੁਣਿਆ। ਦਰੋਪਦੀ ਨੇ ਮਾਲਿਨੀ ਨਾਉਂ ਰੱਖ ਕੇ ਗੋਲੀ ਦੇ ਰੂਪ ਵਿਚ ਵਿਰਾਟ ਦੀ ਪਤਨੀ ਦੀ ਸੇਵਾਦਾਰ ਵਜੋਂ ਕੰਮ ਕਰਨ ਦਾ ਫ਼ੈਸਲਾ ਕੀਤਾ।

ਇੰਜ ਫੈਸਲਾ ਕਰਨ ਪਿਛੋਂ ਦਰੋਪਦੀ ਤੇ ਪਾਂਡਵਾਂ ਨੈ ਵਿਰਾਟ ਨਗਰ ਨੂੰ ਚਾਲੇ ਪਾ ਦਿਤੇ। ਪਰ ਅਗਿਆਤਵਾਸ ਪੂਰਾ ਹੋਣ ਤਕ ਉਨ੍ਹਾਂ ਨੂੰ ਆਪਣੇ ਸ਼ਸਤਰ ਕਿਸੇ ਥਾਂ ਲਕੋ ਕੇ ਰਖਣੇ ਪੈਣੇ ਸਨ।

ਵਿਰਾਟ ਦੀ ਨਗਰੀ ਦੇ ਬਾਹਰਵਾਰ ਸਮਸ਼ਾਨ ਭੂਮੀ ਨੇੜਲੇ ਜੰਗਲ ਵਿਚ ਉਹਨਾਂ ਨੂੰ ਇਕ ਬਹੁਤ ਵੱਡਾ ਸ਼ਮੀ ਰੁੱਖ ਦਿਖਾਈ ਦਿਤਾ। ਆਪਣੇ ਸਾਰੇ ਸ਼ਸਤਰਾਂ ਨੂੰ ਬੰਨ੍ਹ ਕੇ ਅਰਜਨ ਨੇ ਉਸ ਰੁੱਖ ਦੇ ਉਤਲੇ ਹਿੱਸੇ ਵਿਚ ਲਕੋ ਦਿਤੇ। ਇਸ ਪਿਛੋਂ ਵਿਰਾਟ ਰਾਜੇ ਕੋਲ, ਆਪੋ ਆਪਣੇ ਲਈ ਚੁਣੇ ਕੰਮਾਂ ਤੇ, ਉਹ ਜਾ ਲੱਗੇ। ਵਿਰਾਟ ਦੇ ਕੀਚਕ ਨਾਮੀ ਸਾਲੇ ਨੇ ਦਰੋਪਦੀ ਦੀ ਬੇਇਜ਼ਤੀ ਕੀਤੀ ਤਾਂ ਉਹ ਭੀਮ ਦੇ ਹੱਥੋਂ ਭਿਅੰਕਰ ਮੌਤ ਮਾਰਿਆ ਗਿਆ।

ਪਾਂਡਵਾਂ ਦਾ ਅਗਿਆਤਵਾਸ ਸ਼ੁਰੂ ਹੋਇਆ ਤਾਂ ਉਹਨਾਂ ਦੀ ਸੂਹ ਕੱਢਣ ਲਈ ਦੁਰਯੋਧਨ ਨੇ ਆਪਣੇ ਅਨੇਕਾਂ ਜਸੂਸਾਂ ਨੂੰ ਵਖੋ ਵਖ ਦੇਸ਼ਾਂ ਨੂੰ ਭੇਜਿਆ। ਪਰੰਤੂ ਕੋਈ ਲਾਭ ਨਾ ਹੋਇਆ।

ਏਨੀਂ ਦਿਨੀਂ ਹੀ ਹਸਤਨਾਪੁਰ ਵਿਚ ਖ਼ਬਰ ਪਹੁੰਚੀ ਕਿ ਕੀਚਕ ਅਤੇ 105 ਛੋਟੇ ਕੀਚਕਾਂ ਨੂੰ ਕਿਸੇ ਨੇ ਭੇਦ ਭਰੇ ਢੰਗ ਨਾਲ ਮਾਰ ਦਿਤਾ ਹੈ।

ਕੀਚਕ ਨੂੰ ਮਾਰ ਸਕਣ ਵਾਲੇ ਵਿਅਕਤੀ ਤਿੰਨ ਹੀ ਹੋ ਸਕਦੇ ਹਨ। ਉਹਨਾਂ ਤਿੰਨਾਂ ਵਿਚੋਂ ਬਲਰਾਮ ਅਤੇ ਸ਼ਲਿਯ ਵਿਰਾਟ ਨਗਰ ਦੇ ਨੇੜੇ-ਤੇੜੇ ਵੀ ਨਹੀਂ ਹਨ। ਇਸ ਲਈ ਤੀਜੇ ਵਿਅਕਤੀ ਭੀਮ ਨੇ ਹੀ ਕੀਚਕ ਦੀ ਹੱਤਿਆ ਕੀਤੀ ਹੋਵੇਗੀ। ਦੁਰਯੋਧਨ ਨੇ ਅੰਦਾਜ਼ਾ ਲਾਇਆ ਕਿ ਇਸ

ਹਿਸਾਬ ਨਾਲ ਪਾਂਡਵ ਵਿਰਾਟ ਨਗਰ ਵਿਚ ਹੀ ਰਹਿ ਰਹੇ ਹੋਣਗੇ ।

ਪਰ ਉਨ੍ਹਾਂ ਨੂੰ ਸਾਹਮਣੇ ਕਿਸ ਤਰ੍ਹਾਂ ਲਿਆਂਦਾ ਜਾਵੇ ? ਰਾਜਾ ਵਿਰਾਟ ਦੁਰਯੋਧਨ ਦੇ ਪੱਕੇ ਦੁਸ਼ਮਣਾਂ ਵਿਚੋਂ ਇਕ ਸੀ । ਵਿਰਾਟ ਦੀਆਂ ਗਊਆਂ ਦੇ ਵੱਗ ਨੂੰ ਫੜ ਲੈਣ 'ਤੇ ਵਿਰਾਟ ਵਲੋਂ ਪਾਂਡਵ ਜ਼ਰੂਰ ਲੜਨ ਲਈ ਆਉਣਗੇ ਤਾਂ ਉਨ੍ਹਾਂ ਨੂੰ ਫੜਿਆ ਜਾ ਸਕਦਾ ਹੈ । ਤਦ ਫਿਰ ਤੋਂ ਉਨ੍ਹਾਂ ਨੂੰ ਬਾਰਾਂ ਵਰ੍ਹਿਆਂ ਦੇ ਬਨਵਾਸ ਅਤੇ ਇਕ ਵਰ੍ਹੇ ਦੇ ਅਗਿਆਤਵਾਸ ਲਈ ਭੇਜਿਆ ਜਾ ਸਕਦਾ ਹੈ ।

ਵਿਰਾਟ ਦੀਆਂ ਗਊਆਂ ਨੂੰ ਫੜਨ ਲਈ ਤ੍ਰਿਗਰਤ ਦਾ ਰਾਜਾ ਸੁਸ਼ਰਮਾ ਮੰਨ ਗਿਆ । ਉਹ ਵਿਰਾਟ ਦਾ ਗੁਆਂਢੀ ਸੀ । ਉਪਰੋਂ ਕੀਚਕ ਦੇ ਹੱਥੋਂ ਹਾਰਿਆ ਹੋਇਆ ਵੀ ਸੀ । ਗਊਆਂ ਦੇ ਵੱਗ ਦੀ ਰਾਖੀ ਲਈ ਜੇ ਪਾਂਡਵ ਆਉਣ ਤਾਂ ਉਹ ਉਹਨਾਂ ਨੂੰ ਪਹਿਚਾਣ ਵੀ ਸਕਦਾ ਸੀ ।

ਆਪਣੀਆਂ ਫ਼ੌਜਾਂ ਲੈ ਕੇ ਸੁਸ਼ਰਮਾ ਦੱਖਣ ਵਲ ਗਿਆ ਅਤੇ ਉਸ ਨੇ ਗਊਆਂ ਦੇ ਵੱਗ ਨੂੰ ਫੜ ਲਿਆ । ਵਿਰਾਟ ਆਪਣੀਆਂ ਫੌਜਾਂ ਲੈ ਕੇ ਸੁਸ਼ਰਮਾ ਨਾਲ ਲੜਨ ਗਿਆ । ਦੋਵਾਂ ਫੌਜਾਂ ਵਿਚਾਲੇ ਯੁਧ ਛਿੜ ਗਿਆ । ਇਸ ਯੁਧ ਵਿਚ ਸੁਸ਼ਰਮਾ ਨੇ ਵਿਰਾਟ ਨੂੰ ਕੈਦ ਕਰ ਲਿਆ ।

ਧਰਮਰਾਜ ਨੇ ਭੀਮ ਨੂੰ ਕਿਹਾ, "ਤੂੰ ਜਾ ਕੇ ਵਿਰਾਟ ਨੂੰ ਛੁਡਾ ਲਿਆ । ਜੇ ਤੂੰ ਰੁੱਖਾਂ ਨੂੰ ਪੱਟ ਕੇ ਉਨ੍ਹਾਂ ਨਾਲ ਕੁੱਟਣਾ ਸ਼ੁਰੂ ਕੀਤਾ ਤਾਂ ਪਤਾ ਲੱਗ ਜਾਏਗਾ ਕਿ ਤੂੰ ਭੀਮ ਹੈਂ । ਇਸ ਲਈ ਨਕੁਲ, ਸਹਿਦੇਵ ਨੂੰ ਚੱਕਰ-ਰਖਵਾਲਿਆਂ ਦੇ ਰੂਪ ਵਿਚ ਨਾਲ ਲੈ ਕੇ, ਰਥ ਉਤੇ ਚੜ੍ਹ ਕੇ ਹੋਰਨਾਂ ਯੋਧਿਆਂ ਵਾਂਗ ਯੁਧ ਕਰ ।"

ਇਸੇ ਤਰ੍ਹਾਂ ਕਰਕੇ ਭੀਮ ਨੇ ਸੁਸ਼ਰਮਾ ਨਾਲ ਯੁਧ ਕੀਤਾ । ਸੁਸ਼ਰਮਾ ਵਲੋਂ ਕੈਦ ਕੀਤੇ ਵਿਰਾਟ ਅਤੇ ਗਊਆਂ ਨੂੰ ਛਡਵਾ ਲਿਆਂਦਾ ।

ਇਨ੍ਹੀਂ ਦਿਨੀਂ ਹੀ ਕੌਰਵਾਂ ਦੀਆਂ ਫੌਜਾਂ ਉਤਰ ਦਿਸ਼ਾ ਵਲੋਂ ਵਿਰਾਟ ਦੀਆਂ ਹੋਰ ਗਊਆਂ ਨੂੰ ਫੜ ਕੇ ਲੈ ਗਈਆਂ ।

ਇਹ ਘਟਨਾ ਘਟਣ ਸਮੇਂ ਵਿਰਾਟਨਗਰ ਵਿਚ ਵਿਰਾਟ ਦੇ ਪੁੱਤਰ ਉੱਤਰ ਤੋਂ ਬਿਨਾਂ ਹੋਰ ਕੋਈ ਵੀ ਯੋਧਾ ਨਹੀਂ ਸੀ ।

ਉੱਤਰ ਕੁਮਾਰ ਬੋਲਿਆ, "ਇਸ ਵੇਲੇ ਜਾ ਕੇ ਮੈਂ ਕੌਰਵਾਂ ਦੀ ਫ਼ੌਜ ਦੇ ਟੁੱਕੜੇ ਟੁੱਕੜੇ ਕਰ ਸਕਦਾ ਹਾਂ, ਪਰ ਮੇਰੇ ਕੋਲ ਯੋਗ ਰਥਵਾਨ ਨਹੀਂ ਹੈ ।"

ਇਹ ਸੁਣ ਕੇ ਦਰੋਪਦੀ ਹੱਸਦੀ ਹੋਈ ਉੱਤਰਾ ਕੋਲ ਗਈ ਤੇ ਬੋਲੀ, "ਤੇਰੇ ਵੱਡੇ ਵੀਰ ਨੂੰ ਰਥਵਾਨ ਦੀ ਲੋੜ ਹੈ। ਉਸ ਨੂੰ ਕਹਿ ਬ੍ਰਿਹਨੱਲਾ ਨੂੰ ਲੈ ਲਵੇ।"

ਉੱਤਰ ਪਹਿਲਾਂ ਤਾਂ ਹਿਚਕਚਾਇਆ ਕਿ ਬ੍ਰਿਹਨੱਲਾ ਨੂੰ ਭਲਾ ਰੱਥ ਹੱਕਣਾ ਕੀ ਆਉਂਦਾ ਹੋਵੇਗਾ, ਆਖ਼ਿਰ ਵਿਚ ਉਹ ਮੰਨ ਗਿਆ। ਯੁੱਧ ਲਈ ਤਿਆਰ ਹੋ ਕੇ ਉੱਤਰ ਕੁਮਾਰ ਰੱਥ ਉਤੇ ਸਵਾਰ ਹੋ ਗਿਆ। ਅਰਜਨ ਰੱਥ ਹੱਕਣ ਲੱਗਾ।

ਰੱਥ ਦੇ ਸ਼ਮਸ਼ਾਨ ਭੂਮੀ ਕੋਲ ਪਹੁੰਚਣ ਤੇ ਗਊਆਂ ਹੱਕ ਕੇ ਲਈ ਜਾ ਰਹੀ ਸਮੁੰਦਰ ਜਿਹੀ ਕੌਰਵ ਸੈਨਾ ਜਦ ਉੱਤਰ ਨੂੰ ਵਖਾਈ ਦਿਤੀ ਤਾਂ ਤੁਰੰਤ ਪਾਗਲਾਂ ਵਾਂਗ ਵੇਖਦਿਆਂ ਸਿਰ ਫਿਰੇ ਵਿਅਕਤੀ ਵਾਂਗ ਉਹ ਬੋਲਣ ਲੱਗਾ, "ਇਸ ਸੈਨਾ ਵਿਚ ਭੀਸ਼ਮ, ਦਰੋਣ, ਕ੍ਰਿਪਾਚਾਰਯ, ਸੈਂਧਵ, ਸ਼ਕੁਨਿ, ਕਰਣ ਅਤੇ ਪਤਾ ਨਹੀਂ ਕਿੰਨੇ ਮਹਾਂਰਥੀ ਹੋਣਗੇ। ਮੈਂ ਬੱਚਾ...ਮੈਂ ਏਹਨਾਂ ਸਭ ਨੂੰ ਭਲਾ ਕਿਵੇਂ ਜਿੱਤ ਲਵਾਂਗਾ। ਐਵੇਂ ਬਦਨਾਮੀ ਕਰਵਾਉਣ ਚਲਿਆ ਸਾਂ। ਬ੍ਰਿਹਨੱਲਾ ਰੱਥ ਪਿਛਾਂਹ ਮੋੜ ਲੈ!"

ਉਹਨੂੰ ਸਮਝਾ-ਬੁਝਾ ਕੇ ਅਰਜਨ ਨੇ ਰੱਥ ਅਗਾਂਹ ਤੋਰਿਆ। ਘਬਰਾ ਕੇ ਉੱਤਰ ਕੁਮਾਰ ਨੇ ਰੱਥ ਤੋਂ ਛਾਲ ਮਾਰ ਦਿਤੀ ਅਤੇ ਨਗਰ ਨੂੰ ਵਾਪਸ ਭੱਜਣ ਲੱਗਾ। ਅਰਜਨ ਨੇ ਝਪਟ ਕੇ ਉਸ ਨੂੰ ਫੜਿਆ ਅਤੇ ਰੱਥ ਕੋਲ ਲਿਆ ਕੇ ਕਿਹਾ, "ਤੈਨੂੰ ਯੁਧ ਕਰਨ ਤੋਂ ਡਰ ਲਗਦੈ ਤਾਂ ਤੂੰ ਰੱਥ ਹੱਕ, ਮੈਂ ਲੜਾਂਗਾ।" ਇਹ ਕਹਿੰਦੇ ਕਹਿੰਦੇ ਅਰਜਨ ਰੱਥ ਨੂੰ ਸ਼ਮੀਂ ਦਰੱਖ਼ਤ ਕੋਲ ਲੈ ਆਇਆ।

ਉੱਤਰ ਨੂੰ ਉਸ ਨੇ ਕਿਹਾ, "ਏਸ ਸ਼ਮੀ ਦਰੱਖ਼ਤ ਉਤੇ ਪਾਂਡਵਾਂ ਨੇ ਆਪਣੇ ਸ਼ਸਤਰ ਲੁਕੋਏ ਹੋਏ ਹਨ। ਉਨ੍ਹਾਂ ਵਿਚੋਂ ਸਿਰਫ਼ ਗਾਂਡੀਵ ਕੱਢ ਕੇ ਲੈ ਆ। ਬਾਕੀ ਉਥੇ ਹੀ ਰੱਖ ਕੇ ਥੱਲੇ ਆ ਜਾ।"

ਬ੍ਰਿਹਨੱਲਾ ਹੀ ਅਰਜਨ ਹੈ, ਇਹ ਜਾਣਦਿਆਂ ਹੀ ਉੱਤਰ ਬੋਲਿਆ, "ਤੁਸੀਂ ਕੌਣ ਹੋ, ਇਹ ਜਾਣੇ ਬਿਨਾਂ ਹੀ ਮੈਂ ਪਤਾ ਨਹੀਂ ਕੀ ਦਾ ਕੀ ਕਹਿ ਗਿਆ। ਮੈਨੂੰ ਮੁਆਫ਼ ਕਰ ਦੇਵੋ।"

ਰੱਥ ਉਤੇ ਸਵਾਰ ਹੋ ਕੇ ਕੌਰਵਾਂ ਦੀ ਫ਼ੌਜ ਵਲ ਜਾਂਦਿਆਂ, ਸੰਖ ਵਜਾ ਕੇ ਜਦੋਂ ਅਰਜਨ ਨੇ ਗਾਂਡੀਵ ਦਾ ਚਿੱਲਾ ਚੜ੍ਹਾਇਆ ਤਾਂ ਦਰੋਣ ਨੇ ਦੁਰਯੋਧਨ ਨੂੰ ਕਿਹਾ, "ਇਹ ਆਉਣ ਵਾਲਾ ਅਰਜਨ ਹੀ ਹੈ।"

ਦੁਰਯੋਧਨ ਬੋਲਿਆ, "ਤਦ ਤਾਂ ਸਾਡੀ ਚਾਲ ਚੱਲ ਗਈ। ਅਗਿਆਤਵਾਸ ਪੂਰਾ ਹੋਣ ਤੋਂ ਪਹਿਲਾਂ ਹੀ ਪਾਂਡਵਾਂ ਦਾ ਪਤਾ ਲੱਗ ਲਿਆ। ਉਨ੍ਹਾਂ ਨੂੰ ਫੇਰ ਤੋਂ ਬਨਵਾਸ ਤੇ ਅਗਿਆਤਵਾਸ ਲਈ ਭੇਜਿੱਆ ਜਾ ਸਕਦਾ ਹੈ।"

ਭੀਸ਼ਮ ਬੋਲਿਆ, "ਕਲ੍ਹ ਹੀ ਤੇਰ੍ਹਾਂ ਸਾਲ ਪੂਰੇ ਹੋ ਚੁਕੇ ਹਨ। ਇਸੇ ਲਈ ਅਰਜਨ ਬਾਹਰ ਆਇਆ ਹੈ।" ਉਹਨੇ ਹੋਰ ਕਿਹਾ ਕਿ ਪਾਂਡਵਾਂ ਨੂੰ ਉਨ੍ਹਾਂ ਦਾ ਰਾਜ ਦੇ ਕੇ ਉਨ੍ਹਾਂ ਨਾਲ ਸੁਲਾਹ ਕਰ ਲੈਣ ਵਿਚ ਹੀ ਭਲਾਈ ਹੈ।

ਦੁਰਯੋਧਨ ਨੇ ਜੁਆਬ ਦਿਤਾ, "ਉਨ੍ਹਾਂ ਦੀ ਤੇ ਸਾਡੀ ਸੁਲਾਹ ਕਾਹਦੀ? ਯੁਧ ਕਰੂੰਗਾ ਪਰ

ਉਹਨਾਂ ਨੂੰ ਰਾਜ ਨਹੀਂ ਦੇਵਾਂਗਾ।"

ਅਰਜਨ ਨੇ ਇਕੱਲਿਆਂ ਕਰਣ, ਦਰੋਣ, ਕ੍ਰਿਪਾਚਾਰਯ, ਭੀਸ਼ਮ, ਦੁਰਯੋਧਨ ਨਾਲ ਯੁਧ ਕੀਤਾ। ਕੌਰਵਾਂ ਦੀ ਸੈਨਾ ਨੂੰ ਪਿਛਾਂਹ ਮੋੜ ਕੇ ਗਊਆਂ ਦਾ ਵੱਗ ਛੁਡਵਾ ਲਿਆ। ਆਪਣੇ ਗਾਂਡੀਵ ਨੂੰ ਫਿਰ ਸ਼ਮੀ ਰੁਖ ਵਿਚ ਲਕੋ ਕੇ ਅਤੇ ਉੱਤਰ ਨੂੰ ਰੱਥ ਉਤੇ ਬਿਠਾ ਕੇ ਆਪ ਰੱਥ ਹੱਕਣ ਲੱਗਾ ਤੇ ਨਗਰ ਵਿਚ ਵਾਪਸ ਆ ਗਿਆ।

ਇਸ ਪਿਛੋਂ ਪਾਂਡਵਾਂ ਨੇ ਸਾਰਾ ਭੇਦ ਵਿਰਾਟ ਅਗੇ ਖੋਲ੍ਹ ਦਿਤਾ। ਘਬਰਾਹਟ ਦੇ ਮਾਰੇ ਵਿਰਾਟ ਨੇ ਧਰਮਰਾਜ ਦੇ ਪੈਰੀਂ ਡਿੱਗ ਕੇ ਪ੍ਰਣਾਮ ਕੀਤਾ। ਵਿਰਾਟ ਦੀ ਪਤਨੀ ਸੁਦੇਸ਼ਿਣਾ ਨੂੰ ਵੀ ਪਤਾ ਚਲ ਗਿਆ ਕਿ ਗੋਲੀ ਦੇ ਰੂਪ ਵਿਚ ਦਰੋਪਦੀ ਹੀ ਹੈ।

ਕੁਮਾਰ ਉੱਤਰ ਦੀ ਰਾਏ ਨਾਲ ਵਿਰਾਟ ਨੇ ਆਪਣੀ ਪੁੱਤਰੀ ਉੱਤਰਾ ਨੂੰ ਸ਼ਿੰਗਾਰ ਕਰਵਾ ਕੇ ਬੁਲਵਾਇਆ ਅਤੇ ਉਸ ਨੂੰ ਅਰਜਨ ਦੀ ਨੂੰਹ ਬਣਾਉਣ ਦੀ ਇੱਛਾ ਪਰਗਟ ਕੀਤੀ। ਅਰਜਨ ਨੇ ਵੀ ਉਸ ਨੂੰ ਨੂੰਹ ਦੇ ਰੂਪ ਵਿਚ ਸਵੀਕਾਰ ਕਰਨਾ ਚਾਹਿਆ। ਸੁਭੱਦਰਾ ਅਤੇ ਅਰਜਨ ਦੇ ਪੁੱਤਰ ਅਭਿਮੰਨਿਊ ਨਾਲ ਉੱਤਰ ਦਾ ਵਿਆਹ ਬੜੀ ਧੂਮਧਾਮ ਨਾਲ ਹੋਇਆ।

ਸ਼ਮੀ ਰੁੱਖ ਤੋਂ ਆਪਣੇ ਸ਼ਸਤਰ ਉਤਾਰ ਕੇ ਪਾਂਡਵਾਂ ਨੇ ਉੱਪਲਾਵਯ ਨਾਮੀਂ ਸਥਾਨ ਤੇ ਆਪਣਾ ਡੇਰਾ ਜਮਾਇਆ। ਉਥੇ ਦਵਾਰਿਕਾ ਤੋਂ ਕ੍ਰਿਸ਼ਨ, ਬਲਰਾਮ, ਸਤਿਕੇ, ਸੁਭੱਦਰਾ ਤੇ ਅਭਿਮੰਨਿਊ ਆਦਿ ਆਏ।

ਅਭਿਮੰਨਿਊ ਦੇ ਵਿਆਹ ਪਿਛੋਂ ਉਥੇ ਆਏ ਸਾਰੇ ਦਾਨੇ-ਬੀਨੇ ਇਕ ਥਾਂ ਬੈਠ ਕੇ ਗੱਲਬਾਤ ਕਰ ਰਹੇ ਸਨ ਤਾਂ ਸਾਰਿਆਂ ਨੂੰ ਸੰਬੋਧਨ ਕਰਕੇ ਕ੍ਰਿਸ਼ਨ ਨੇ ਗੱਲ ਛੇੜੀ, "ਹੇਰਾਫੇਰੀ ਭਰੇ ਜੂਏ ਵਿਚ ਹਾਰ ਕੇ ਪਾਂਡਵਾਂ ਨੇ ਬਾਰਾਂ ਸਾਲ ਦਾ ਬਨਵਾਸ ਅਤੇ ਇਕ ਸਾਲ ਦਾ ਅਗਿਆਤਵਾਸ ਭੋਗਿਆ ਹੈ। ਹੁਣ ਇਨ੍ਹਾਂ ਨੂੰ ਨਿਆਂਪੂਰਵਕ ਢੰਗ ਨਾਲ ਇਨ੍ਹਾਂ ਦਾ ਰਾਜ ਮਿਲ ਸਕੇ ਇਹਦਾ ਕੋਈ ਉਪਾਅ ਸਾਨੂੰ ਕਰਨਾ ਚਾਹੀਦਾ ਹੈ। ਰਾਜ ਵਿਚੋਂ ਇਨ੍ਹਾਂ ਦਾ ਹਿੱਸਾ ਇਨ੍ਹਾਂ ਨੂੰ ਦੇਣ ਲਈ ਕੌਰਵਾਂ ਨਾਲ ਗੱਲ ਚਲਾਉਣ ਵਾਸਤੇ ਕੋਈ ਢੁਕਵਾਂ ਵਿਅਕਤੀ ਭੇਜਣਾ ਮੈਨੂੰ ਠੀਕ ਲਗਦਾ ਹੈ।"

ਬਲਰਾਮ ਇਹਦੇ ਲਈ ਸਹਿਮਤ ਹੋ ਗਿਆ। ਪਰ ਕ੍ਰਿਸ਼ਨ ਦੇ ਛੋਟੇ ਭਰਾ ਸੱਤਿਕੇ ਤੇ ਦਰੁਪਦ ਨੇ ਕਿਹਾ ਕਿ ਯੁਧ ਕਰਕੇ ਰਾਜ ਲੈਣਾ ਹੀ ਰਾਜ ਧਰਮ ਹੈ। ਫਿਰ ਦਰੁਪਦ ਨੇ ਕਿਹਾ ਕਿ ਉਹ ਆਪਣੇ ਪਰੋਹਿਤ ਨੂੰ ਦੂਤ ਦੇ ਰੂਪ ਵਿਚ ਹਸਤਨਾਪੁਰ ਭੇਜਣਗੇ।

ਯੁਧ ਰੋਕਿਆ ਨਹੀਂ ਜਾ ਸਕਦਾ। ਇਸ ਵਿਸ਼ਵਾਸ ਨਾਲ ਉੱਤਰਾ-ਅਭਿਮੰਨਿਊ ਦੇ ਵਿਆਹ ਤੇ ਸੱਦੇ ਰਾਜਿਆਂ ਨੇ ਆਪੋ ਆਪਣੀ ਫੌਜ ਇਕੱਠੀ ਕਰਨੀ ਸ਼ੁਰੂ ਕੀਤੀ। ਕ੍ਰਿਸ਼ਨ ਤੇ ਹੋਰ ਯਾਦਵ ਦਵਾਰਕਾ ਮੁੜ ਆਏ।

ਦੁਰਯੋਧਨ ਵੀ ਯੁਧ ਦੀ ਤਿਆਰੀ ਵਿਚ ਜੁਟਿਆ ਹੋਇਆ ਸੀ। ਕ੍ਰਿਸ਼ਨ ਨੂੰ ਆਪਣੇ ਪੱਖ ਵਿਚ

ਆਉਣ ਦਾ ਬੁਲਾਵਾ ਦੇਣ ਲਈ ਉਹ ਆਪ ਦਵਾਰਕਾ ਨੂੰ ਤੁਰ ਪਿਆ। ਉਹ ਜਦੋਂ ਉਥੇ ਪਹੁੰਚਿਆ ਤਾਂ ਕ੍ਰਿਸ਼ਨ ਸੌਂ ਰਹੇ ਸਨ। ਕ੍ਰਿਸ਼ਨ ਦੇ ਸਿਰਹਾਣੇ ਉੱਚੇ ਆਸਣ ਤੇ ਦੁਰਯੋਧਨ ਬੈਠ ਗਿਆ। ਦੁਰਯੋਧਨ ਦੇ ਆਉਣ ਤੋਂ ਕੁਝ ਦੇਰ ਪਿਛੋਂ ਹੀ ਅਰਜਨ ਵੀ ਇਸੇ ਕੰਮ ਆਇਆ। ਉਹ ਕ੍ਰਿਸ਼ਨ ਦੇ ਪੈਰਾਂ ਵਲ ਖੜੋ ਗਿਆ।

ਅੱਖ ਖੁਲ੍ਹਦਿਆਂ ਹੀ ਕ੍ਰਿਸ਼ਨ ਨੇ ਪਹਿਲਾਂ ਅਰਜਨ ਨੂੰ ਤੇ ਫੇਰ ਦੁਰਯੋਧਨ ਨੂੰ ਵੇਖਿਆ ਅਤੇ ਉਨ੍ਹਾਂ ਤੋਂ ਆਉਣ ਦਾ ਕਾਰਨ ਪੁੱਛਿਆ।

ਦੁਰਯੋਧਨ ਨੇ ਕਿਹਾ, "ਮੈਨੂੰ ਤੇਰੀ ਸਹਾਇਤਾ ਦੀ ਲੋੜ ਹੈ। ਪਹਿਲਾਂ ਆਉਣ ਵਾਲਾ ਵਿਅਕਤੀ ਮੈਂ ਹਾਂ।"

ਕ੍ਰਿਸ਼ਨ ਨੇ ਦੁਰਯੋਧਨ ਨੂੰ ਕਿਹਾ, "ਤੂੰ ਪਹਿਲਾਂ ਪਹੁੰਚਿਆ ਹੈਂ,ਪਰ ਮੈਂ ਪਹਿਲਾਂ ਅਰਜਨ ਨੂੰ ਵੇਖਿਆ ਹੈ। ਇਸ ਲਈ ਦੋਵਾਂ ਦੀ ਸਹਾਇਤਾ ਕਰਨਾ ਮੇਰਾ ਧਰਮ ਹੈ। ਮੇਰੇ ਬਰਾਬਰ ਦੇ ਮੇਰੇ ਕੋਲ ਦਸ ਹਜ਼ਾਰ ਸੈਨਿਕ ਹਨ। ਉਹ ਇਕ ਪਾਸੇ, ਮੈਂ ਇਕੱਲਾ ਦੂਜੇ ਪਾਸੇ। ਪਰ ਯੁਧ ਵਿਚ ਮੈਂ ਕਿਸੇ ਹਥਿਆਰ ਨੂੰ ਹੱਥ ਨਹੀਂ ਲਾਵਾਂਗਾ। ਛੋਟਾ ਹੋਣ ਕਰਕੇ ਪਹਿਲਾਂ ਮੰਗਣ ਦਾ ਹੱਕ ਅਰਜਨ ਨੂੰ ਹੈ।"

ਅਰਜਨ ਨੇ ਕ੍ਰਿਸ਼ਨ ਨੂੰ ਮੰਗਿਆ। ਦੁਰਯੋਧਨ ਬਹੁਤ ਖ਼ੁਸ਼ ਹੋਇਆ। ਉਹ ਬਲਰਾਮ ਕੋਲ ਗਿਆ।

ਬਲਰਾਮ ਨੇ ਦੋ ਟੁੱਕ ਗੱਲ ਕਹਿ ਦਿਤੀ, "ਤੁਸੀਂ ਆਪਸ ਵਿਚ ਲੜ ਰਹੇ ਹੋ, ਮੈਂ ਕਿਸੇ ਦੇ ਵੀ ਨਾਲ ਨਹੀਂ ਹੋਵਾਂਗਾ।"

ਅਰਜਨ ਨੇ ਮੰਗ ਕੀਤੀ ਕਿ ਯੁਧ ਸਮੇਂ ਕ੍ਰਿਸ਼ਨ ਉਸ ਦਾ ਰਥਵਾਨ ਬਣੇ। ਕ੍ਰਿਸ਼ਨ ਨੇ ਇਹ ਮੰਨ ਲਿਆ ਅਤੇ ਅਰਜਨ ਦੇ ਨਾਲ ਧਰਮਰਾਜ ਕੋਲ ਜਾ ਪਹੁੰਚੇ।

ਮਾਦਰੀ ਦੇ ਵਡੇ ਭਰਾ (ਨਕੁਲ, ਸਹਿਦੇਵ ਦੇ ਮਾਮੇ) ਸ਼ਲਿਯ ਨੇ ਦੁਰਯੋਧਨ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਹਦੇ ਵਲ ਹੀ ਰਹਿਣ ਦਾ ਮਨ ਬਣਾਇਆ। ਇਸ ਤੇ ਧਰਮਰਾਜ ਨੇ ਸ਼ਲਿਯ ਨੂੰ ਕਿਹਾ, "ਤੁਸੀਂ ਇਕ ਸਹਾਇਤਾ ਕਰੋ। ਕਰਣ ਅਤੇ ਅਰਜਨ ਦਾ ਜਦੋਂ ਯੁਧ ਹੋਵੇਗਾ ਤਾਂ ਕਰਣ ਜ਼ਰੂਰ ਤੁਹਾਨੂੰ ਆਪਣਾ ਰਥਵਾਨ ਬਣਾਏਗਾ। ਤਦ ਤੁਸੀਂ ਕਰਣ ਦਾ ਹੌਂਸਲਾ ਤੋੜ ਕੇ ਅਰਜਨ ਦੀ ਸਹਾਇਤਾ ਕਰਿਓ।" ਸ਼ਲਿਯ ਇੰਜ ਕਰਨ ਲਈ ਮੰਨ ਗਿਆ।

ਇਸੇ ਵੇਲੇ ਦਰੁਪਦ ਦੇ ਪਰੋਹਿਤ ਨੇ ਹਸਤਨਾਪੁਰ ਜਾ ਕੇ ਧਰਿਤਰਾਸ਼ਟਰ ਦੀ ਸਭਾ ਵਿਚ ਕਿਹਾ, "ਜੋ ਕੁਝ ਹੋਇਆ ਹੈ ਸਭ ਨੂੰ ਪਤਾ ਹੈ। ਪਾਂਡਵਾਂ ਨੂੰ ਬੁਲਾ ਕੇ ਉਨ੍ਹਾਂ ਦੇ ਰਾਜ ਦਾ ਹਿੱਸਾ ਉਨ੍ਹਾਂ ਨੂੰ ਦੇ ਕੇ ਤੁਸੀਂ ਸਾਰੇ ਰਲ ਮਿਲ ਕੇ ਰਹੋ।"

ਇਸ ਦੂਤ ਦੇ ਉੱਤਰ ਵਜੋਂ ਧਰਿਤਰਾਸ਼ਟਰ ਨੇ ਸੰਜਯ ਨੂੰ ਦੂਤ ਬਣਾ ਕੇ ਪਾਂਡਵਾਂ ਕੋਲ ਭੇਜਿਆ। ਉਥੇ ਪਹੁੰਚ ਕੇ ਸੰਜਯ ਨੇ ਸਾਰਿਆਂ ਨੂੰ ਨਮਸਕਾਰ ਕੀਤਾ ਅਤੇ ਕਿਹਾ, "ਯੁਧ ਟਲ ਸਕੇ, ਇੰਜ ਦਾ

ਕੁਝ ਕਰੋ।"

ਧਰਮਰਾਜ ਬੋਲੇ, "ਸਾਡੀ ਇੱਛਾ ਵੀ ਯੁਧ ਕਰਨ ਦੀ ਨਹੀਂ। ਪਰ ਧਰਿਤਰਾਸ਼ਟਰ ਜੇ ਸ਼ਾਂਤੀ ਚਾਹੁੰਦੇ ਹਨ ਤਾਂ ਆਪਣੇ ਪੁੱਤਰਾਂ ਨੂੰ ਕਿਉਂ ਨਹੀਂ ਕਹਿੰਦੇ ਕਿ ਸਾਡਾ ਹਿੱਸਾ ਸਾਨੂੰ ਦੇਣ ?"

ਸੰਜਯ ਨੇ ਉੱਤਰ ਦਿਤਾ, "ਜੇਕਰ ਕੌਰਵ ਦੁਰਾਚਾਰੀ ਬਣ ਕੇ ਤੁਹਾਡਾ ਹਿੱਸਾ ਤੁਹਾਨੂੰ ਨਹੀਂ ਦਿੰਦੇ ਤਾਂ ਯੁਧ ਕਰਕੇ ਲਹੂ ਲਿੱਬੜਿਆ ਅੰਨ ਖਾਣ ਦੀ ਥਾਂ ਭਿੱਖਿਆ ਮੰਗ ਕੇ ਜੀਵਨ ਗੁਜ਼ਾਰਨਾ ਤੁਹਾਡੇ ਜਿਹੇ ਭਲੇ ਲੋਕਾਂ ਦਾ ਕੰਮ ਹੈ।"

ਧਰਮਰਾਜ ਬੋਲੇ, "ਕੌਰਵ ਜੇ ਪਾਪੀ ਬਣ ਗਏ ਹਨ ਤਾਂ ਉਨ੍ਹਾਂ ਦਾ ਨਾਸ਼ ਕਰਨਾ ਅਧਰਮ ਨਹੀਂ। ਯੁਧ ਕਰਨਾ ਰਾਜ ਧਰਮ ਹੈ।"

ਹਸਤਨਾਪੁਰ ਜਾ ਕੇ ਸੰਜਯ ਨੇ ਧਰਮਰਾਜ ਵਲੋਂ ਆਖੀਆਂ ਸਾਰੀਆਂ ਗੱਲਾਂ ਧਰਿਤਰਾਸ਼ਟਰ ਨੂੰ ਦੱਸ ਦਿਤੀਆਂ।

ਇਸ ਤੋਂ ਦੂਸਰੇ ਦਿਨ ਧਰਮਰਾਜ ਨੇ ਕ੍ਰਿਸ਼ਨ ਨੂੰ ਆਪਣਾ ਦੂਤ ਬਣਾ ਕੇ ਹਸਤਨਾਪੁਰ ਭੇਜਿਆ। ਭਰੀ ਸਭਾ ਵਿਚ ਕ੍ਰਿਸ਼ਨ ਨੇ ਧਰਿਤਰਾਸ਼ਟਰ ਨੂੰ ਕਿਹਾ, "ਪਾਂਡਵ ਤੈਨੂੰ ਆਪਣੇ ਮਾਤਾ-ਪਿਤਾ ਜਿਹਾ ਮੰਨਦੇ ਹਨ। ਉਨ੍ਹਾਂ ਤੋਂ ਭੁੱਲ ਹੋਵੇ ਤਾਂ ਉਨ੍ਹਾਂ ਨੂੰ ਡਾਂਟਣ ਯੋਗ ਬੰਦਾ ਤੂੰ ਹੀ ਹੈਂ। ਉਨ੍ਹਾਂ ਨੇ ਅਸੂਲ ਦਾ ਪਾਲਣ ਕਰਦਿਆਂ ਬਨਵਾਸ ਤੇ ਅਗਿਆਤਵਾਸ ਝੱਲਿਆ ਹੈ। ਉਨ੍ਹਾਂ ਨੂੰ ਅੱਧਾ ਰਾਜ ਦੇਣ ਦੀ ਜ਼ਿੰਮੇਵਾਰੀ ਤੇਰੇ 'ਤੇ ਹੈ।"

ਇਥੇ ਆ ਕੇ ਦੁਰਯੋਧਨ ਨੇ ਅੜਿੱਕਾ ਪਾ ਦਿਤਾ। ਉਸ ਨੇ ਸਾਫ਼ ਸਾਫ਼ ਕਹਿ ਦਿਤਾ ਕਿ ਸੂਈ ਦੇ ਨੱਕੇ ਜਿੰਨੀ ਜ਼ਮੀਨ ਵੀ ਉਹ ਪਾਂਡਵਾਂ ਨੂੰ ਨਹੀਂ ਦੇਵੇਗਾ।"

ਕੁੰਤੀ ਦੇ ਕੋਲ ਜਾ ਕੇ ਸਾਰੀ ਖ਼ਬਰ ਪਾਂਡਵਾਂ ਨੂੰ ਪਹੁੰਚਾ ਦਿਤੀ ਗਈ।

ਉਪਲਾਵਯ ਪਹੁੰਚ ਕੇ ਕ੍ਰਿਸ਼ਨ ਨੇ ਪਾਂਡਵਾਂ ਨੂੰ ਕਿਹਾ ਕਿ ਯੁਧ ਟਾਲਿਆ ਨਹੀਂ ਜਾ ਸਕਦਾ।

ਦੋਵਾਂ ਪਾਸਿਆਂ ਦੀਆਂ ਫੌਜਾਂ ਤਿਆਰ ਹੋਈਆਂ। ਸੱਤ ਖੂਹਣੀਆਂ ਫੌਜ ਪਾਂਡਵਾਂ ਦੀ ਸੀ। ਗਿਆਰਾਂ ਖੂਹਣੀਆਂ ਫੌਜ ਕੌਰਵਾਂ ਦੀ ਸੀ। (ਇਕ ਖੂਹਣੀ ਵਿਚ 21,870 ਰੱਥ, 65,610 ਘੋੜੇ, 1,09,350 ਪੈਦਲ ਫੌਜੀ ਹੁੰਦੇ ਸਨ)।

ਧਰਮਰਾਜ ਨੇ ਦੁਸ਼ਟਦਮਨ ਨੂੰ ਆਪਣੀ ਸੈਨਾ ਦਾ ਸੈਨਾਪਤੀ ਬਣਾਇਆ। ਦੁਰਯੋਧਨ ਨੇ ਆਪਣੀ ਸੈਨਾ ਦਾ ਸੈਨਾਪਤੀ ਭੀਸ਼ਮ ਨੂੰ ਬਣਾਇਆ।

ਕਰਣ ਨੇ ਪਹਿਲਾਂ ਪ੍ਰਣ ਕਰ ਲਿਆ ਸੀ ਕਿ ਜੇ ਭੀਸ਼ਮ ਮੈਦਾਨ ਵਿਚ ਆਉਣਗੇ ਤਾਂ ਉਹ ਯੁਧ ਨਹੀਂ ਕਰੇਗਾ। ਸਿਰਫ਼ ਕਰਣ ਯੁਧ ਲਈ ਤਿਆਰ ਨਾ ਹੋਇਆ।

ਕੌਰਵਾਂ ਪਾਂਡਵਾਂ ਦਾ ਯੁਧ ਪੱਕਾ ਹੁੰਦੇ ਹੀ ਬਲਰਾਮ ਤੀਰਥ ਯਾਤਰਾ ਲਈ ਚਲ ਪਏ।

ਦੋਵੇਂ ਫੌਜਾਂ ਕੁਰੂਕਸ਼ੇਤਰ ਪਹੁੰਚੀਆਂ। ਉਥੇ ਅਠਾਰਾਂ ਦਿਨ ਤਕ ਯੁਧ ਚਲਦਾ ਰਿਹਾ।

ਪਹਿਲੇ ਦਿਨ ਯੁਧ ਸ਼ੁਰੂ ਹੋਣ ਵੇਲੇ ਦੋਵੇਂ ਫੌਜਾਂ ਇਕ ਦੂਜੇ ਦੇ ਸਾਹਵੇਂ ਖੜੀਆਂ ਰਹੀਆਂ। ਆਪਣੇ ਸਾਹਮਣੇ ਖੜੇ ਭਰਾਵਾਂ, ਰਿਸ਼ਤੇਦਾਰਾਂ, ਗੁਰੂਆਂ ਨੂੰ ਵੇਖ ਕੇ ਅਰਜਨ ਦਾ ਮਨ ਅਫ਼ਸੋਸਿਆ ਗਿਆ, "ਇਨ੍ਹਾਂ ਨੂੰ ਕਿਵੇਂ ਮਾਰੀਏ ?"

ਰਥਵਾਨ ਦੇ ਰੂਪ ਵਿਚ ਕ੍ਰਿਸ਼ਨ ਨੇ ਅਰਜਨ ਦੀ ਢਾਰਸ ਬੰਨ੍ਹਾਈ ਕਿ ਯੁਧ ਕਰਨਾ ਖੱਤਰੀ ਦਾ ਧਰਮ ਹੈ। ਜਨਮ-ਮਰਨ ਇਕ ਭਰਮ ਹੈ। ਆਤਮਾ ਕਦੇ ਨਹੀਂ ਮਰਦੀ।

ਆਪਣੇ ਸ਼ਸਤਰਾਂ ਨੂੰ ਇਕ ਪਾਸੇ ਰੱਖ ਕੇ, ਰੱਥ ਤੋਂ ਉਤਰ ਕੇ ਧਰਮਰਾਜ ਕੌਰਵਾਂ ਦੀ ਫ਼ੌਜ ਵਲ ਪੈਦਲ ਗਏ। ਭੀਸ਼ਮ, ਦਰੋਣ ਤੇ ਕ੍ਰਿਪਾਚਾਰਯ ਤੋਂ ਯੁਧ ਕਰਨ ਦੀ ਆਗਿਆ ਮੰਗੀ।

ਇਸ ਪਿਛੋਂ ਦੁਸ਼ਮਣਾਂ ਦੀ ਫ਼ੌਜ ਨੂੰ ਸੰਬੋਧਨ ਕਰਦਿਆਂ ਧਰਮਰਾਜ ਬੋਲੇ, "ਤੁਹਾਡੇ ਵਿਚੋਂ ਕੋਈ ਜੋ ਸਾਡੇ ਵਲ ਆਉਣਾ ਚਾਹੇ ਤਾਂ ਆ ਸਕਦਾ ਹੈ।"

ਜਦੋਂ ਤਕ ਯੁਧ ਹੁੰਦਾ ਰਿਹਾ ਦੁਸ਼ਟਦਮਨ ਹੀ ਪਾਂਡਵ ਸੈਨਾ ਦਾ ਸੈਨਾਪਤੀ ਰਿਹਾ ਪਰ ਕੌਰਵ-ਸੈਨਾ ਦੇ ਸੈਨਾਪਤੀ ਬਦਲਦੇ ਰਹੇ। ਦਸ ਦਿਨਾਂ ਤਕ ਹੈਰਾਨੀਜਨਕ ਢੰਗ ਨਾਲ ਯੁਧ ਕਰ ਕੇ, ਭੀਸ਼ਮ ਡਿੱਗ ਪਏ।

ਨੌਂ ਦਿਨਾਂ ਤਕ ਜਿਸ ਭੀਸ਼ਣਤਾ ਨਾਲ ਭੀਸ਼ਮ ਨੇ ਯੁਧ੍ਹ ਕੀਤਾ ਉਸ ਨੂੰ ਵੇਖ ਕੇ ਲੱਗਾ ਕਿ ਕੋਈ ਵੀ ਉਸ ਨੂੰ ਜਿੱਤ ਨਹੀਂ ਸਕਦਾ। ਇਸ ਲਈ ਦਸਵੇਂ ਦਿਨ ਅਰਜਨ ਨੇ ਸ਼ਿਖੰਡੀ ਨੂੰ ਸਾਹਮਣੇ ਕਰਕੇ ਉਸ ਦੀ ਓਟ ਵਿਚੋਂ ਭੀਸ਼ਮ ਨਾਲ ਯੁਧ ਕੀਤਾ।

ਸ਼ਿਖੰਡੀ ਵੀ ਦਰੁਪਦ ਦਾ ਹੀ ਬੇਟਾ ਸੀ। ਇਸਤਰੀ ਰੂਪ ਵਿਚ ਪੈਦਾ ਹੋ ਕੇ ਉਹ ਮਰਦ ਰੂਪ ਵਿਚ ਬਦਲ ਗਿਆ ਸੀ। ਭੀਸ਼ਮ ਨੇ ਪ੍ਰਣ ਲਿਆ ਸੀ ਕਿ ਉਹ ਅਜਿਹੇ ਸ਼ਿਖੰਡੀ ਵਿਅਕਤੀ ਨਾਲ ਯੁਧ ਨਹੀਂ ਕਰੇਗਾ। ਇਸ ਲਈ ਸ਼ਿਖੰਡੀ ਦੀ ਓਟ ਵਿਚੋਂ ਤਿੱਖੇ ਤੀਰ ਚਲਾ ਕੇ ਅਰਜਨ ਭੀਸ਼ਮ ਨੂੰ ਮਾਰ ਸਕਿਆ।

ਭੀਸ਼ਮ ਆਪਣੇ ਰੱਥ ਤੋਂ ਲਮਕ ਗਿਆ ਪਰ ਉਸ ਦਾ ਸਰੀਰ ਧਰਤੀ ਨੂੰ ਨਾ ਛੋਹ ਸਕਿਆ। ਉਸ ਦੇ ਸਰੀਰ ਵਿਚ ਖੁੱਭੇ ਤੀਰਾਂ ਨੇ ਉਸ ਦੇ ਸਰੀਰ ਲਈ ਸੇਜ ਦਾ ਕੰਮ ਕੀਤਾ। ਇਹਨੂੰ ਹੀ ਸ਼ਰਸ਼ੈਯਾ (ਸੂਲਾਂ ਦੀ ਸੇਜ) ਕਿਹਾ ਜਾਂਦਾ ਹੈ।

ਭੀਸ਼ਮ ਦੇ ਡਿੱਗ ਪੈਣ ਪਿਛੋਂ ਦਰੋਣ ਨੇ ਕੌਰਵ ਸੈਨਾ ਦੀ ਵਾਗਡੋਰ ਸੰਭਾਲੀ। ਦਰੋਣ ਦੇ ਸੈਨਾਪਤੀ ਬਣਦੇ ਹੀ ਕਰਣ ਵੀ ਮੈਦਾਨ ਵਿਚ ਉਤਰ ਆਇਆ।

ਦਰੋਣ ਵੀ ਭੀਸ਼ਮ ਵਾਂਗ ਬੇਮਿਸਾਲ ਯੋਧਾ ਸੀ। ਉਤੋਂ ਉਸ ਨੇ ਦੁਰਯੋਧਨ ਨੂੰ ਵਚਨ ਦਿਤਾ ਸੀ ਕਿ ਉਹ ਧਰਮਰਾਜ ਨੂੰ ਫੜ ਲਵੇਗਾ। ਪਰ ਉਸ ਦੀਆਂ ਕੋਸ਼ਿਸ਼ਾਂ ਨੂੰ ਅਸਫਲ ਬਣਾਉਂਦੇ ਹੋਏ ਅਰਜਨ ਨੇ ਭਿਆਨਕ ਯੁਧ ਕੀਤਾ।

ਇਹ ਵੇਖ ਕੇ ਦਰੋਣ ਨੇ ਇਕ ਵਿਉਂਤ ਬਣਾਈ। ਸੰਸ਼ਪਤਕ ਨਾਮਕ ਲੋਕਾਂ ਨੇ ਅਰਜਨ ਨੂੰ ਯੁਧ ਲਈ ਲਲਕਾਰਿਆ ਅਤੇ ਉਸ ਨੂੰ ਯੁਧ ਦੇ ਮੈਦਾਨ ਤੋਂ ਦੂਰ ਲੈ ਗਏ। ਉਸ ਦਿਨ ਦਰੋਣ ਨੇ ਕੌਰਵ ਸੈਨਾਂ ਨੂੰ ਚੱਕਰਵਿਊ (ਘੁੰਮਣਘੇਰੀ) ਦੇ ਰੂਪ ਵਿਚ ਗਠਿਤ ਕੀਤਾ। ਚੱਕਰਵਿਊ ਨੂੰ ਤੋੜਨਾ ਅਰਜਨ ਤੋਂ ਬਿਨਾਂ ਹੋਰ ਕਿਸੇ ਪਾਂਡਵ ਨੂੰ ਨਹੀਂ ਸੀ ਆਉਂਦਾ।

ਏਸ ਹਾਲਤ ਵਿਚ ਅਭਿਮੰਨਿਊ ਨੇ ਕਿਹਾ ਉਹ ਚੱਕਰਵਿਊ ਤੋੜੇਗਾ। ਅਭਿਮੰਨਿਊ ਨੂੰ ਚੱਕਰਵਿਊ ਵਿਚ ਵੜਨਾ ਤਾਂ ਆਉਂਦਾ ਸੀ ਪਰ ਉਸ ਨੂੰ ਵਿਚੋਂ ਬਾਹਰ ਨਿਕਲਣ ਦਾ ਪਤਾ ਨਹੀਂ ਸੀ।

ਧਰਮਰਾਜ ਨੇ ਅਭਿਮੰਨਿਊ ਨੂੰ ਕਿਹਾ, "ਤੂੰ ਚੱਕਰਵਿਊ ਵਿਚ ਦਾਖ਼ਲ ਹੋ, ਅਸੀਂ ਪਿਛੋਂ ਤੇਰਾ ਸਾਥ ਦੇਣ ਲਈ ਹੋਵਾਂਗੇ।"

ਚੱਕਰਵਿਊ ਵਿਚ ਵੜਨ ਤੇ ਇਕੱਲਾ ਰਹਿ ਜਾਣ ਤੇ ਵੀ ਅਭਿਮੰਨਿਊ ਨੇ ਅਸਾਧਾਰਣ ਢੰਗ ਨਾਲ ਯੁੱਧ ਕੀਤਾ। ਅਖ਼ੀਰ ਕਈ ਜਣਿਆਂ ਨੇ ਉਸ ਨੂੰ ਘੇਰ ਕੇ ਮਾਰ ਦਿਤਾ। ਇਸ ਨਾਲ ਪਾਂਡਵਾਂ ਨੂੰ ਹੋਏ ਦੁੱਖ ਦਾ ਕੋਈ ਅੰਤ ਨਾ ਰਿਹਾ। ਅਭਿਮੰਨਿਊ ਨੂੰ ਵੈਰੀਆਂ ਵਿਚ ਇਕੱਲਾ ਨਿਖੇੜਨ ਵਾਲੇ ਜਯਦ੍ਰਥ ਨੂੰ ਦੂਜੇ ਦਿਨ ਦੇ ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਮਾਰ ਦੇਣ ਦਾ ਅਰਜਨ ਨੇ ਪ੍ਰਣ ਕੀਤਾ।

ਦੂਜੇ ਦਿਨ ਕੌਰਵ ਸੈਨਾ ਨੇ ਜਯਦ੍ਰਥ ਨੂੰ ਪਿਛੇ ਰਖਿਆ ਪਰ ਫੇਰ ਵੀ, ਕੌਰਵ ਸੈਨਾ ਵਿਚ ਲੁਕੇ ਜਯਦ੍ਰਥ ਦੇ ਸਿਰ ਨੂੰ ਅਰਜਨ ਦੇ ਤੀਰਾਂ ਨੇ ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਵਿੰਨ੍ਹ ਹੀ ਦਿਤਾ।

ਜਿਵੇਂ ਜਿਵੇਂ ਇਕ ਇਕ ਦਿਨ ਬੀਤਦਾ ਗਿਆ ਤਿਵੇਂ ਤਿਵੇਂ ਦਰੋਣ ਦੀ ਬੀਰਤਾ ਕੌਰਵਾਂ ਦੇ ਪੱਖ ਵਿਚ ਤਿੱਖੀ ਹੁੰਦੀ ਗਈ। ਕ੍ਰਿਸ਼ਨ ਨੇ ਕਿਹਾ ਧਰਮ ਯੁਧ ਕਰ ਕੇ ਦਰੋਣ ਨੂੰ ਜਿੱਤਣਾ ਅਸੰਭਵ ਹੈ। ਅਸ਼ਵਤਿਥਾਮਾ ਦੀ ਮੌਤ ਦੀ ਖ਼ਬਰ ਸੁਣਨ ਤੇ ਹੀ ਦਰੋਣ ਨੂੰ ਨਿਰਾਸ਼ਾ ਹੋਏਗੀ।

ਭੀਮ ਨੇ ਅਸ਼ਵਤਿਥਾਮਾ ਹਾਥੀ ਨੂੰ ਵੇਖਿਆ ਸੀ। ਸੋ ਉਸ ਨੂੰ ਮਨ ਵਿਚ ਰੱਖ ਕੇ ਦਰੋਣ ਦੇ ਨੇੜੇ ਜਾ ਕੇ ਭੀਮ ਚੀਕਿਆ, "ਅਸ਼ਵਤਿਥਾਮਾ ਮਰ ਗਿਆ।"

ਬੇਟੇ ਦੀ ਮੌਤ ਤੋਂ ਪ੍ਰੇਸ਼ਾਨ ਹੋ ਕੇ ਦਰੋਣ ਨੇ, ਧਰਮਰਾਜ ਦਿਖਾਈ ਦਿੰਦਿਆਂ ਹੀ ਪੁਛਿਆ, "ਕੀ ਇਹ ਸੱਚ ਹੈ ?" ਉਸ ਨੂੰ ਵਿਸ਼ਵਾਸ ਸੀ ਕਿ ਧਰਮਰਾਜ ਝੂਠ ਨਹੀਂ

ਬੋਲਦੇ।

ਕ੍ਰਿਸ਼ਨ ਦੇ ਆਖੇ ਵਿਚ ਆਏ ਧਰਮਰਾਜ ਨੇ ਹੌਲੀ ਆਵਾਜ਼ ਵਿਚ ਕਿਹਾ, "ਅਸ਼ਵਤਿਥਾਮਾ ਦੇ ਮਰਨ ਦੀ ਗੱਲ ਸੱਚ ਹੈ, ਪਰ ਉਹ ਮਨੁੱਖ ਨਹੀਂ ਹਾਥੀ ਸੀ।" ਗ਼ਮ ਕਾਰਨ ਦਰੋਣ ਇਹ ਠੀਕ ਸੁਣ ਨਾ ਸਕਿਆ। ਉਹ ਇਹੀ ਸਮਝਿਆ ਕਿ ਉਸ ਦਾ ਪੁੱਤਰ ਅਸ਼ਵਤਿਥਾਮਾ ਮਰ ਗਿਆ ਹੈ।

ਦਰੋਣ ਗ਼ਮ ਵਿਚ ਬੈਠ ਗਿਆ। ਸ਼ਸਤਰ ਭੁੱਲ ਗਏ। ਸ਼ਸਤਰਾਂ ਨੂੰ ਛਡ ਕੇ ਯੋਗ ਮੁਦਰਾ ਵਿਚ ਤਦ ਹੀ ਦੁਸ਼ਟਦਮਨ ਨੇ ਉਸ ਦਾ ਕਤਲ ਕਰ ਦਿਤਾ। ਪਿਤਾ ਦੇ ਕਤਲ ਦੀ ਖ਼ਬਰ ਸੁਣ ਕੇ ਅਸ਼ਵਤਿਥਾਮਾ ਨੇ ਭਿਆਨਕ ਰੂਪ ਧਾਰ ਕੇ ਉਸ ਦਿਨ ਪਾਂਡਵਾਂ ਦੀ ਸੈਨਾ ਨੂੰ ਗਾਜਰ-ਮੂਲੀ ਵਾਂਗ ਵੱਢ ਦਿਤਾ।

ਦਰੋਣ ਦੇ ਮਰ ਜਾਣ ਤੇ ਯੁਧ ਦੇ ਸੋਲਵੇਂ ਦਿਨ ਕਰਣ ਕੌਰਵ ਦਾ ਸੈਨਾਪਤੀ ਬਣਿਆ ਅਤੇ ਦੋ ਦਿਨ ਤਕ ਯੁਧ ਕੀਤਾ।

ਸੈਨਾਪਤੀ ਦਾ ਪੱਦ ਸੰਭਾਲਦਿਆਂ ਹੀ ਕਰਣ ਨੇ ਦੁਰਯੋਧਨ ਨੂੰ ਕਿਹਾ, "ਅਰਜਨ ਦਾ ਰਥਵਾਨ ਕ੍ਰਿਸ਼ਨ ਹੈ। ਕ੍ਰਿਸ਼ਨ ਦੇ ਬਰਾਬਰ ਰਥ ਹੱਕਣ ਵਾਲਾ ਬੰਦਾ ਸਾਡੇ ਕੋਲ ਸ਼ਲਿਯ ਹੀ ਹੈ।"

"ਹੇ ਮਹਾਰਾਜ ਰੱਥ ਹੱਕਣ ਵਿਚ ਤੁਸੀਂ ਤਾਂ ਕ੍ਰਿਸ਼ਨ ਤੋਂ ਵੀ ਵਾਧੂ ਹੋ।" ਦੁਰਯੋਧਨ ਦੀ ਇਸ ਪ੍ਰਸੰਸਾ ਕਾਰਨ ਸ਼ਲਿਯ ਫੁੱਲਿਆ ਨਾ ਸਮਾਇਆ ਅਤੇ ਰੱਥ ਹੱਕਣ ਲਈ ਰਾਜ਼ੀ ਹੋ ਗਿਆ।

ਰੱਥ ਤੇ ਸਵਾਰ ਹੁੰਦਿਆਂ ਹੀ ਕਰਣ ਨੇ ਕਿਹਾ, "ਅਰਜਨ ਜਿਥੇ ਵੀ ਹੈ ਉਥੇ ਮੇਰਾ ਰੱਥ ਲੈ ਚਲੋ। ਪਲ ਭਰ ਵਿਚ ਅਰਜਨ ਤੇ ਹੋਰਾਂ ਪਾਂਡਵਾਂ ਨੂੰ ਮਾਰ ਕੇ ਮੈਂ ਦੁਰਯੋਧਨ ਨੂੰ ਜੰਗ ਜਿੱਤ ਕੇ ਦੇ ਦੇਵਾਂਗਾ।"

ਸ਼ਲਿਯ ਨੇ, ਕਰਣ ਦਾ ਹੌਂਸਲਾ ਤੋੜਨ ਲਈ, ਹੱਸ ਕੇ ਮਖ਼ੌਲ ਉਡਾਉਂਦਿਆਂ ਨੁਕਤਾਚੀਨੀ ਕੀਤੀ, "ਅਰਜਨ ਨੂੰ ਤੂੰ ਮਾਰੇਂਗਾ? ਜੇ 'ਕੇਰਾਂ ਵੇਖ ਲਵੇਂ ਕਿ ਪਾਂਡਵ ਕਿਦਾਂ ਯੁਧ ਕਰਦੇ ਹਨ ਤਾਂ ਤੂੰ ਏਦਾਂ ਦੀਆਂ ਘੁਮੰਡ ਭਰੀਆਂ ਗੱਲਾਂ ਨਾ ਕਰੇਂ।"

ਸਤਾਰ੍ਹਵੇਂ ਦਿਨ ਦੀ ਲੜਾਈ ਵਿਚ ਭੀਮ ਨੇ ਦੁਸ਼ਾਸਨ ਨੂੰ ਬੜੀ ਬੁਰੀ ਤਰ੍ਹਾਂ ਨਾਲ ਮਾਰਿਆ। ਉਹਦੀ ਛਾਤੀ ਚੀਰ ਕੇ ਲਹੂ ਪੀਤਾ ਅਤੇ ਉਹਦਾ ਸਿਰ ਵੱਢ ਦਿਤ੍ਰਾ। ਉਸ ਵੇਲੇ ਜਿਸ ਨੇ ਵੀ ਭੀਮ ਨੂੰ ਦੇਖਿਆ, ਉਹ ਉਸ ਨੂੰ ਰਾਖਸ਼ ਸਮਝ ਕੇ ਡਰ ਦਾ ਮਾਰਿਆ ਭੱਜ ਗਿਆ।

ਉਸੇ ਦਿਨ ਅਰਜਨ ਦੇ ਹੱਥੋਂ ਕਰਣ ਵੀ ਮਾਰਿਆ ਗਿਆ। ਉਨ੍ਹਾਂ ਦੋਵਾਂ ਦੇ ਜੋੜੀ-ਯੁਧ ਸਮੇਂ ਕਰਣ ਦੇ ਰੱਥ ਦਾ ਪਹੀਆ ਧਰਤੀ ਵਿਚ ਖੁੱਭ ਗਿਆ। ਕਰਣ ਜਦ ਉਹਨੂੰ ਉਤਾਂਹ

ਕੱਢਣ ਲੱਗਾ ਤਾਂ ਦੂਸਰਾ ਵੀ ਖੁੱਭ ਗਿਆ।

ਤਦ ਕਰਣ ਨੇ ਕਿਹਾ, "ਅਰਜਨ! ਪਹੀਆ ਨਿਕਲਣ ਤਕ ਤੀਰ ਨਾ ਛੱਡੀਂ। ਅਧਰਮ ਯੁਧ ਨਾ ਕਰੀਂ!"

ਪਰ ਕ੍ਰਿਸ਼ਨ ਦੇ ਕਹਿ-ਕਹਾਉਣ ਤੇ ਰੱਥ ਦਾ ਪਹੀਆ ਨਿਕਲਣ ਤੋਂ ਪਹਿਲਾਂ ਹੀ ਅਰਜਨ ਨੇ ਕਰਣ ਦਾ ਕਤਲ ਕਰ ਦਿਤਾ। ਇਕ ਚੌੜੇ ਤੀਰ ਨਾਲ ਕਰਣ ਦਾ ਸਿਰ ਵੱਢ ਸੁੱਟਿਆ। ਕਰਣ ਦੀ ਮੌਤ ਨਾਲ ਪਾਂਡਵਾਂ ਨੂੰ ਜਿੰਨੀ ਖ਼ੁਸ਼ੀ ਹੋਈ, ਕੌਰਵਾਂ ਨੂੰ ਓਨੀ ਹੀ ਗ਼ਮੀ ਹੋਈ। ਦੁਰਯੋਧਨ ਦੇ ਦੁਖ ਦੀ ਤਾਂ ਸੀਮਾ ਹੀ ਨਾ ਰਹੀ।

ਯੁਧ ਦਾ ਆਖ਼ਰੀ ਦਿਨ।

ਦੁਰਯੋਧਨ ਨੂੰ ਕ੍ਰਿਪਾਚਾਰਯ ਕਹਿਣ ਲੱਗੇ, "ਸਾਡੇ ਸਭ ਸਕੇ ਤਾਂ ਖ਼ਤਮ ਹੋ ਗਏ। ਹੁਣ ਯੁਧ ਕਾਹਦੇ ਵਾਸਤੇ? ਘਟੋ ਘੱਟ ਹੁਣ ਤਾਂ ਪਾਂਡਵਾਂ ਨਾਲ ਸੁਲਾਹ ਕਰ ਲਵੋ। ਭੀਮ, ਅਰਜਨ ਦਾ ਸਾਹਮਣਾ ਕਰਨ ਵਾਲਾ ਹੁਣ ਸਾਡੇ ਵਿਚ ਕੋਈ ਨਹੀਂ ਰਿਹਾ।"

ਪਰ ਦੁਰਯੋਧਨ ਨੇ ਇਨ੍ਹਾਂ ਗੱਲਾਂ ਵਲ ਕੋਈ ਧਿਆਨ ਨਾ ਦਿਤਾ। ਜੀਵਨ ਪ੍ਰਤੀ ਉਸ ਦੀ ਆਸ ਖ਼ਤਮ ਹੋ ਗਈ ਸੀ।

ਆਖ਼ਰੀ ਦਿਨ ਧਰਮਰਾਜ ਨੇ ਸ਼ਲਿਯ ਦਾ ਖ਼ਾਤਮਾ ਕੀਤਾ। ਬਚੀ-ਖੁਚੀ ਕੌਰਵ ਸੈਨਾ ਦਾ ਅਰਜਨ ਨੇ ਗਾਹ ਪਾ ਦਿਤਾ।

ਯੁਧ ਵਿਚ ਦੁਸ਼ਟਦਮਨ ਤੋਂ ਹਾਰ ਕੇ ਦੁਰਯੋਧਨ ਰਣ-ਭੂਮੀ ਵਿਚੋਂ ਭੱਜ ਗਿਆ। ਕ੍ਰਿਪਾਚਾਰਯ, ਅਸ਼ਵਤਿਥਾਮਾ, ਕ੍ਰਤਵਰਮਾ ਨੂੰ ਪਤਾ ਹੀ ਨਾ ਲੱਗਾ ਕਿ ਉਹਦਾ ਕੀ ਬਣਿਆ। ਸਹਿਦੇਵ ਨਾਲ ਹੋਈ ਲੜਾਈ ਵਿਚ ਸ਼ਕੁਨਿ ਮਾਰਿਆ ਗਿਆ।

ਦੁਰਯੋਧਨ ਨੇ ਸਮਝਿਆ ਕਿ ਹੁਣ ਯੁਧ ਖ਼ਤਮ ਹੋ ਗਿਆ ਹੈ। ਪਾਂਡਵਾਂ ਵਲ ਪੰਜੇ ਪਾਂਡਵ, ਦੁਸ਼ਟਦਮਨ, ਸਾਤਯਕੀ, ਸ਼ਿਖੰਡੀ, ਉਪਪਾਂਡਵ, ਯੁਯੁਤਿਸੂ ਬਾਕੀ ਸਨ। ਉਨ੍ਹਾਂ ਦੀ ਫ਼ੌਜ ਵਿਚ ਦੋ ਹਜ਼ਾਰ ਰੱਥ, ਸਤ ਸੌ ਹਾਥੀ, ਪੰਜ ਹਜ਼ਾਰ ਘੋੜੇ ਅਤੇ ਦਸ ਹਜ਼ਾਰ ਪੈਦਲ ਸਿਪਾਹੀ ਬਾਕੀ ਸਨ।

ਦੁਰਯੋਧਨ ਵਲ ਸਿਰਫ਼ ਦੁਰਯੋਧਨ, ਅਸਵਤਿਥਾਮਾ, ਕ੍ਰਿਪਾਚਾਰਯ, ਕ੍ਰਤਵਰਮਾ ਬਾਕੀ ਸਨ। ਫ਼ੌਜ ਦਾ ਕੁਝ ਵੀ ਨਹੀਂ ਸੀ ਬਚਿਆ।

ਗਦਾ ਹੱਥ ਵਿਚ ਲੈ ਕੇ ਦੁਰਯੋਧਨ ਪੂਰਵ ਵਲ ਨੂੰ ਇਕ ਪਾਣੀ ਦੇ ਛੰਬ ਵਲ ਗਿਆ। ਉਹ ਛੰਬ ਦੇ ਕੋਲ ਜਾ ਲੁਕਿਆ।

ਦੁਰਯੋਧਨ ਨੂੰ ਲੱਭਦੇ ਲਭਾਉਂਦੇ ਅਸ਼ਵਤਿਥਾਮਾ, ਕ੍ਰਿਪਾਚਾਰਯ ਅਤੇ ਕ੍ਰਤਵਰਮਾ ਅੰਤ ਵਿਚ ਉਸ ਛੰਬ ਕੋਲ ਆ ਪਹੁੰਚੇ।

ਕੁਝ ਖਟਿਕਾਂ ਨੇ ਭੀਮ ਨੂੰ ਖ਼ਬਰ ਦਿਤੀ ਕਿ ਫਲਾਨੇ ਛੰਬ ਵਿਚ ਦੁਰਯੋਧਨ ਲੁਕਿਆ

ਬੈਠਾ ਹੈ ।

ਦੁਰਯੋਧਨ ਦਾ ਪਤਾ ਲੱਗਦਿਆਂ ਹੀ ਪਾਂਡਵ, ਦਰੋਪਦੀ ਦਾ ਵੱਡਾ ਭਰਾ, ਉਪਪਾਂਡਵ, ਦਲਬਲ ਨੂੰ ਨਾਲ ਲੈ ਕੇ ਛੰਬ ਵਲ ਨੂੰ ਤੁਰ ਪਏ ।

ਦੂਰੋਂ ਹੀ ਉਹਨਾਂ ਨੂੰ ਆਉਂਦਿਆਂ ਵੇਖ ਕੇ ਕ੍ਰਿਪਾਚਾਰਯ ਕ੍ਰਤਵਰਮਾ ਤੇ ਅਸ਼ਵਤਿਥਾਮਾ ਛੰਬ ਕੋਲੋਂ ਭੱਜ ਗਏ ।

ਧਰਮਰਾਜ ਨੇ ਦੁਰਯੋਧਨ ਨੂੰ ਕਿਹਾ, "ਮਰ ਜਾਣ ਦੇ ਡਰੋਂ ਇੰਜ ਪਾਣੀ ਵਿਚ ਛੁਪ ਕੇ ਬੈਠਣਾ ਮਰਦਪੁਣਾ ਨਹੀਂ । ਸਾਡੇ ਨਾਲ ਯੁਧ ਕਰ । ਸਾਨੂੰ ਮਾਰੇ ਬਿਨਾਂ ਕਿਵੇਂ ਰਾਜ ਕਰੇਂਗਾ ?"

ਦੁਰਯੋਧਨ ਨੇ ਉਤਰ ਦਿਤਾ, "ਮੈਨੂੰ ਨਹੀਂ ਰਾਜ ਚਾਹੀਦਾ । ਸਾਰੇ ਮਰ ਚੁੱਕੇ ਹਨ । ਅਜਿਹੇ ਰਾਜ ਨੂੰ ਤੂੰ ਹੀ ਸੰਭਾਲ !"

ਧਰਮਰਾਜ ਨੇ ਉਤਰ ਮੋੜਿਆ, "ਦਾਨ ਵਿਚ ਦੇਵੇਂ ਤਾਂ ਵੀ ਮੈਂ ਰਾਜ ਨਾ ਲਵਾਂ । ਖਤਰੀ ਧਰਮ ਅਨੁਸਾਰ ਤੈਨੂੰ ਯੁਧ ਵਿਚ ਜਿੱਤ ਕੇ ਹੀ ਰਾਜ ਕਰਾਂਗਾ !"

ਜਦੋਂ ਧਰਮਰਾਜ ਨੇ ਕਿਹਾ ਕਿ 'ਜੇ ਸਾਡੇ ਵਿਚੋਂ ਕਿਸੇ ਨਾਲ ਯੁਧ ਕਰਕੇ ਦੁਰਯੋਧਨ ਜਿੱਤ ਜਾਵੇ ਤਾਂ ਅੱਸੀਂ ਉਹਨੂੰ ਜਿੱਤਿਆ ਮੰਨਾਂਗੇ', ਤਾਂ ਦੁਰਯੋਧਨ ਦਾ ਮਰਦਪੁਣਾ ਜਾਗ ਪਿਆ । ਉਹ ਛੰਬ ਵਿਚੋਂ ਬਾਹਰ ਨਿਕਲ ਆਇਆ । ਭੀਮ ਨਾਲ ਗਦਾ ਯੁਧ ਕਰਨ ਲਈ ਉਹ ਰਾਜ਼ੀ ਹੋ ਗਿਆ ।

ਗਦਾ ਯੁਧ ਵਿਚ ਭੀਮ ਤੇ ਦੁਰਯੋਧਨ ਬਰਾਬਰ ਦੇ ਯੋਧੇ ਸਨ । ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਕਿ ਨਿਆਂਪੂਰਵਕ ਯੁਧ ਕਰਕੇ ਭੀਮ ਤੋਂ ਦੁਰਯੋਧਨ ਨਹੀਂ ਮਾਰਿਆ ਜਾਵੇਗਾ । ਤਾਂ ਅਰਜਨ ਨੇ ਇੰਜ ਆਪਣੀ ਲੱਤ ਠੋਕੀ ਕਿ ਉਹ ਭੀਮ ਨੂੰ ਵਖਾਈ ਦੇ ਜਾਵੇ । ਇਸ਼ਾਰਾ ਸਮਝ ਕੇ ਮੌਕਾ ਮਿਲਦਿਆਂ ਹੀ ਭੀਮ ਨੇ ਆਪਣੀ ਗਦਾ ਨਾਲ ਦੁਰਯੋਧਨ ਦੀਆਂ ਦੋਵੇਂ ਲੱਤਾਂ ਭੰਨ ਸੁਟੀਆਂ । ਦੁਰਯੋਧਨ ਡਿੱਗ ਪਿਆ । ਭੀਮ ਨੇ ਉਸ ਦਾ ਸਿਰ ਵੱਢ ਦਿਤਾ ।

ਪਰ ਦੁਰਯੋਧਨ ਤੁਰੰਤ ਨਹੀਂ ਮਰਿਆ । ਉਹਦੇ ਡਿਗ ਪੈਣ ਦੀ ਗੱਲ ਸੁਣਦਿਆਂ ਹੀ ਬਾਕੀ ਤਿੰਨੇ ਕੌਰਵ ਯੋਧੇ ਉਹਨੂੰ ਵੇਖਣ ਆਏ ।

ਅਸ਼ਵਤਿਥਾਮਾ ਨੇ ਦੁਰਯੋਧਨ ਨੂੰ ਵਚਨ ਦਿਤਾ ਕਿ ਬਾਕੀ ਬਚੇ ਪਾਂਡਵਾਂ ਨੂੰ ਉਹ ਰਾਤੋ-ਰਾਤ ਖ਼ਤਮ ਕਰ ਦੇਵੇਗਾ । ਉਸੇ ਰਾਤ ਅਸ਼ਵਤਿਥਾਮਾ, ਕ੍ਰਿਪਾਚਾਰਯ ਤੇ ਕ੍ਰਤਵਰਮਾ ਕਵਚ ਪਾ ਕੇ ਰਾਤ ਸਮੇਂ ਪਾਂਡਵਾਂ ਦੇ ਡੇਰੇ ਵਿਚ ਜਾ ਵੜੇ ।

ਸੁਤੇ ਹੋਏ ਦੁਸ਼ਟਦਮਨ, ਯੁਦਾਮੰਨਿਊ, ਉਤਮੋਜੁ, ਸ਼ਿਖੰਡੀ ਤੇ ਪੰਜਾਂ ਉਪ-ਪਾਂਡਵਾਂ ਨੂੰ ਅਸ਼ਵਤਿਥਾਮਾ ਨੇ ਕਤਲ ਕਰ ਦਿਤਾ ।

ਸਾਰਾ ਡੇਰਾ ਖਿੱਲਰ-ਪੁੱਲਰ ਗਿਆ । ਬਾਕੀ ਬਚੇ ਸਿਰਫ਼ ਪੰਜ ਪਾਂਡਵ ਸਾਤਯਕਿ ਅਤੇ ਕ੍ਰਿਸ਼ਨ ।



ਆਪਣੇ ਮਿੱਤਰਾਂ ਤੋਂ ਖ਼ਬਰ ਸੁਣ ਕੇ ਦੁਰਯੋਧਨ ਨੇ ਪ੍ਰਾਣ ਤਿਆਗੇ।

ਰਾਤ ਨੂੰ ਡੇਰੇ ਵਿਚ ਹੋਏ ਕਤਲਾਂ ਬਾਰੇ ਪਾਂਡਵਾਂ ਨੂੰ ਦੂਜੀ ਸਵੇਰ ਪਤਾ ਲਗਾ। ਅਸ਼ਵਤਿਥਾਮਾ ਨੂੰ ਮਾਰਨ ਲਈ ਰੱਥ ਉਤੇ ਸਵਾਰ ਹੋ ਕੇ ਭੀਮ ਇਕੱਲਾ ਚੱਲ ਪਿਆ। ਅਸ਼ਵਤਿਥਾਮਾ ਮਿਲਿਆ। ਭੀਮ ਨੇ ਉਸ ਦੇ ਸਿਰ ਵਿਚੋਂ ਮਣੀ ਕਢ ਕੇ ਉਸ ਨੂੰ ਛੱਡ ਦਿਤਾ। ਮਣੀ ਦੇ ਨਿਕਲਦਿਆਂ ਹੀ ਅਸ਼ਵਤਿਥਾਮਾ ਦੀ ਸਾਰੀ ਤਾਕਤ ਖ਼ਤਮ ਹੋ ਗਈ।



ਯੁਧ ਸਮਾਪਤ ਹੋਇਆ । ਪਾਂਡਵਾਂ ਦੀ ਜਿੱਤ ਹੋਈ । ਕੋਰਵ ਹਾਰ ਗਏ । ਇਸ ਯੁਧ ਵਿਚ ਦੋਵਾਂ ਪਾਸਿਆਂ ਨੂੰ ਬੇਹੱਦ ਦੁੱਖ ਹੋਇਆ । ਦਰੋਪਦੀ ਦੇ ਪੰਜੇ ਪੁੱਤਰ ਅਤੇ ਭਰਾ ਲੜਾਈ ਦੇ ਮੈਦਾਨ ਵਿਚ ਖ਼ਤਮ ਹੋ ਗਏ । ਉੱਤਰਾ ਨੇ ਆਪਣੇ ਪਤੀ ਅਭਿਮੰਨਿਊ ਨੂੰ ਗੁਆ ਲਿਆ । ਇਸ ਯੁਧ ਵਿਚ ਗੰਧਾਰੀ ਤੇ ਧਰਿਤਰਾਸ਼ਟਰ ਦੇ ਸਾਰੇ ਪੁੱਤਰ ਮਾਰੇ ਗਏ ਅਤੇ ਉਹ ਖੰਭ-ਵਿਹੂਣੇ ਬੁੱਢੇ ਪੰਛੀਆਂ ਵਾਂਗ ਬਚ ਗਏ ।

ਵਿਦੁਰ, ਵਿਆਸ, ਕ੍ਰਿਸ਼ਨ ਨੇ ਧਰਿਤਰਾਸ਼ਟਰ ਦੀ ਢਾਰਸ ਬੰਨਾਈ ।

ਗੰਧਾਰੀ ਅਤੇ ਧਰਿਤਰਾਸ਼ਟਰ ਜਦੋਂ ਲੜਾਈ ਦੇ ਮੈਦਾਨ ਵਿਚੋਂ, ਮਾਰੇ ਗਿਆਂ ਦੀਆਂ ਲਾਸ਼ਾਂ ਲੱਭ ਰਹੇ ਸਨ ਤਾਂ ਧਰਮਰਾਜ ਆਪਣੇ ਸਾਥੀਆਂ ਨਾਲ ਉਥੇ ਆਏ । ਧਰਿਤਰਾਸ਼ਟਰ ਨੂੰ ਨਮਸਕਾਰ ਕੀਤਾ ਤੇ ਵਾਪਰੀਆਂ ਗੱਲਾਂ ਤੇ ਦੁੱਖ ਪ੍ਰਗਟ ਕੀਤਾ ।

ਧਰਿਤਰਾਸ਼ਟਰ ਨੇ ਧਰਮਰਾਜ ਨੂੰ ਗਲੇ ਲਾਇਆ ਅਤੇ ਭੀਮ ਨੂੰ ਵੀ ਗਲੇ ਲਾਉਣਾ





ਚਾਹਿਆ। ਭੀਮ ਜਦ ਧਰਿਤਰਾਸ਼ਟਰ ਦੇ ਸਾਹਮਣੇ ਜਾਣ ਲੱਗਾ ਤਾਂ ਕ੍ਰਿਸ਼ਨ ਨੇ ਉਸ ਨੂੰ ਪਿਛਾਂਹ ਖਿੱਚ ਲਿਆ ਅਤੇ ਇਕ ਲੋਹੇ ਦੀ ਮੂਰਤੀ ਸਾਹਮਣੇ ਰਖਵਾ ਦਿਤੀ। ਕ੍ਰੋਧ ਵਿਚ ਆਏ ਧਰਿਤਰਾਸ਼ਟਰ ਨੇ ਜਦ ਮੂਰਤੀ ਨੂੰ ਜੱਫੀ ਪਾਈ ਤਾਂ ਮੂਰਤੀ ਟੁੱਟ ਕੇ ਚੂਰ ਚੂਰ ਹੋ ਗਈ। ਏਨੀ ਅਥਾਹ ਸੀ ਧਰਿਤਰਾਸ਼ਟਰ ਦੀ ਸਰੀਰਕ ਸ਼ਕਤੀ।

ਸਾਰਾ ਯੁਧ ਸਮਾਪਤ ਹੋਣ ਤੇ ਧਰਮਰਾਜ ਨੂੰ ਪਤਾ ਲੱਗਾ ਕਿ ਕਰਣ ਉਸ ਦਾ ਵੱਡਾ ਭਾਈ ਸੀ।

ਧਰਮਰਾਜ ਆਪਣੇ ਸੇਵਕਾਂ ਤੇ ਸੰਬੰਧੀਆਂ ਨਾਲ ਹਸਤਨਾਪੁਰ ਵਿਚ ਦਾਖ਼ਲ ਹੋਇਆ। ਪ੍ਰਜਾ ਨੇ ਉਨ੍ਹਾਂ ਦਾ ਜ਼ੋਰਦਾਰ ਸੁਆਗਤ ਕੀਤਾ। ਰਾਜਤਿਲਕ ਦੀ ਰਸਮ ਕੀਤੀ ਗਈ।



Printed at Raj Printing Company, 158, New Okhla Industrial Complex, Phase-I, New Delhi-110020.

